ਅਸਤਰ 'ਤੇ ਮੂਰਤੀ ਕਲਾ ਦਾ ਜੋ ਇਹ ਪ੍ਰਤੀਰੂਪ ਪੇਸ਼ ਕੀਤਾ ਗਿਆ ਹੈ, ਇਸ ਵਿਚ ਵਿਖਾਏ ਗਏ ਦ੍ਰਿਸ਼ ਵਿਚ ਤਿੰਨ ਜੋਤਸ਼ੀ ਰਾਜਾ ਸ਼ੁੱਧੋਦਨ ਨੂੰ ਮਹਾਤਮਾ ਬੁੱਧ ਦੀ ਮਾਤਾ-ਮਹਾਰਾਣੀ ਮਾਯਾ ਦੇ ਸੁਪਨੇ ਦੀ ਵਿਆਖਿਆ ਕਰ ਕੇ ਦਸ ਰਹੇ ਹਨ। ਉਹਨਾਂ ਦੇ ਹੇਠ ਇਕ ਮੁਨਸ਼ੀ ਬੈਠਾ ਹੈ, ਜੋ ਵਿਆਖਿਆ ਲਿਖਦਾ ਜਾ ਰਿਹਾ ਹੈ। ਸ਼ਾਇਦ ਆਦਿ ਕਾਲ ਦੀ ਭਾਰਤੀ ਚਿਤ੍ਰਕਲ਼ਾ ਦਾ ਚਿਤ੍ਰ ਰੂਪ ਵਿਚ ਪ੍ਰਾਪਤ ਇਹੀ ਰਿਕਾਰਡ ਹੈ।

ਨਾਗਾਰਜੁਨਕੋਂਡਾ : ਦੂਸਰੀ ਸਦੀ ਈਸਵੀ

ਧੰਨਵਾਦ ਸਹਿਤ : ਨੈਸ਼ਨਲ ਮਿਊਜ਼ੀਅਮ, ਨਵੀਂ ਦਿੱਲੀ

ਭਾਰਤੀ ਸਾਹਿਤ ਦੇ ਨਿਰਮਾਤਾ

# ਪੁਰੰਦਰਦਾਸ


ਲੇਖਕ

ਡਾ. ਜੀ ਵਰਦਰਾਜਰਾਉ

ਅਨੁਵਾਦਿਕਾ

ਲਵਲੀਨ ਜੌਲੀ



The rates of the Sahitya Akademi publications have been increased w.e.f. 1 May 1992 vide Govt. of India letter No. JS(K)/91-545 dated 11 February 1992.





ਸਾਹਿਤ ਅਕਾਦੇਮੀ

*Purandaradasa* : Punjabi translation by Lovleen Jolly of G.Varadaraja Rao's monograph in Kannada. Sahitya Akademi, New Delhi (1991),

SAHITYA AKADEMI
REVISED PRICE Rs. 15-00

ਪਹਿਲੀ ਵਾਰ 1991

ਸਾਹਿਤ ਅਕਾਦੇਮੀ

ਮੁਖ ਦਫ਼ਤਰ

ਰਵਿੰਦਰ ਭਵਨ, 35, ਫੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001

ਵਿੱਕਰੀ ਕੇਂਦਰ 'ਸੁਆਤੀ', ਮੰਦਿਰ ਮਾਰਗ, ਨਵੀਂ ਦਿੱਲੀ 110 001

ਪ੍ਰਾਦੇਸ਼ਿਕ ਦਫ਼ਤਰ

ਜੀਵਨ ਤਾਰਾ ਬਿਲਡਿੰਗ, ਚੌਥੀ ਮੰਜਲ, 23-A/44X, ਡਾਇਮੰਡ ਹਾਰਬਰ ਰੋਡ, ਕਲਕੱਤਾ 700 053

304-305, ਅੰਨਾ ਸਲਾਈ, ਤੇਨਾਮਪੇਟ, ਮਦਰਾਸ 600 018

172, ਮੁੰਬਈ ਮਰਾਠੀ ਗ੍ਰੰਥ ਸੰਗ੍ਰਹਾਲਯ ਮਾਰਗ, ਦਾਦਰ, ਬੰਬਈ 400 014

109, ਜੇ ਸੀ ਮਾਰਗ, ਬੰਗਲੌਰ 560 002

ISBN 81-7201-135-0

SAHITYA AKADEMI
REVISED PRICE Rs. 15-00

ਲੇਜ਼ਰ ਟਾਈਪਸੈਟ : ਵੈੱਲਵਿਸ਼ ਪਬਲਿਸਰਜ
ਪੀਤਮ ਪੁਰਾ, ਦਿੱਲੀ 110 034

ਪ੍ਰਿੰਟਰ : ਏਵਨ ਆਫਸੈੱਟ ਪ੍ਰਿੰਟਰਜ਼,
ਨਵੀਂ ਦਿੱਲੀ 110 002

# ਵਿਸ਼ਾ ਸੂਚੀ

# ਪੁਰੰਦਰਦਾਸ ਦਾ ਮੁਢੱਲਾ ਜੀਵਨ

"ਦਾਸਾਂ ਵਿਚੋਂ ਦਾਸ ਪੁਰੰਦਰ ਦਾਸ" ਆਪਣੇ ਗੁਰੂ ਵਿਆਸ ਰਾਏ ਦੀ ਪ੍ਰਸੰਸਾ ਦੇ ਪਾਤਰ, ਕਰਨਾਟਕ ਦੇ ਹਰੀਦਾਸਾਂ ਵਿਚੋ ਸ਼੍ਰੋਮੋਣੀ ਪੁਰੰਦਰਦਾਸ ਦੇ ਮੁਢੱਲੇ ਜੀਵਨ ਬਾਰੇ ਕੁੱਛ ਵੀ ਨਿਸ਼ਚੇ ਨਾਲ ਨਹੀਂ ਕਿਹਾ ਜਾ ਸਕਦਾ । ਪੁਰੰਦਰਦਾਸ ਤੋਂ ਮਗਰੋਂ ਲੱਗਭੱਗ ਇਕ ਸੌ ਵੀਹ ਸਾਲ ਪਿਛੋਂ ਹਰੀਦਾਸ ਸੇਵਾ ਦੇ ਰਾਹ ਤੇ ਟੁਰਨ ਵਾਲੇ ਸ੍ਰੀ ਵਿਜੈਦਾਸ ਦੀਆ ਰਚੱਨਾਵਾਂ, ਪੁਰੰਦਰਦਾਸ ਦੇ ਮੁਢੱਲੇ ਜੀਵਨ ਸੰਬੰਧੀ ਹੁਣ ਤਕ ਪ੍ਰਾਪਤ ਸਭ ਤੋਂ ਵਧੇਰੇ ਪ੍ਰਾਚੀਨ ਪ੍ਰਮਾਣ ਹਨ । ਪੁਰੰਦਰਦਾਸ ਤੇ ਵਿਜੈਦਾਸ ਵਿਚਲੇ ਸਮੇਂ ਦੀ ਵਿੱਥ ਨੂੰ ਧਿਆਨ-ਗੋਚਰੇ ਰਖਿਆ ਜਾਵੇ ਤਾਂ ਇਸ ਲੰਮੇ ਅਰਸੇ ਵਿੱਚ ਪੁਰੰਦਰਦਾਸ ਦੇ ਜੀਵਨ ਦੀਆਂ ਅਸਲੀ ਘਟਨਾਵਾਂ ਦਾ ਦੰਦਕਥਾਵਾਂ ਦਾ ਰੂਪ ਧਾਰਨ ਕਰ ਲੈਣਾ ਸੁਭਾਵਿਕ ਹੀ ਸੀ । ਵਿਜੈਦਾਸ ਨੂੰ ਸੁਪਨੇ ਵਿਚ ਪੁਰੰਦਰਦਾਸ ਕੋਲੋਂ ਦੀਖਿਆ ਪ੍ਰਾਪਤ ਹੋਈ । ਉਹਨਾਂ ਨੂੰ ਆਪਣੇ ਗੁਰੂ ਪ੍ਰਤੀ ਅਥਾਹ ਸਰਧਾ ਤੇ ਪ੍ਰੇਮ ਸੀ । ਉਹਨਾਂ ਨੇ ਸਭ ਦੰਦਕਥਾਵਾਂ ਨੂੰ ਇਕਠਿੱਆਂ ਕਰਕੇ ਇਕ ਸੰਗਠਿਤ ਰੂਪ ਦੇ ਦਿੱਤਾ । ਵਿਜੈਦਾਸ ਦੀ ਰਚਨਾ ਵਿਚ ਸੰਕਲਿਤ ਸਮਗਰੀ ਅਨੁਸਾਰ ਪੁਰੰਦਰ ਦਾਸ ਦੇ ਮੁਢੱਲੇ ਜੀਵਨ ਬਾਰੇ ਹੇਠ ਲਿਖੀ ਜਾਣਕਾਰੀ ਪ੍ਰਾਪਤ ਹੁੰਦੀ ਹੈ ।

ਪੁਰੰਦਰਦਾਸ ਪੁਰੰਦਰਪੁਰ ਦੇ ਸੁਰਨਕਾਰ ਵਰਦੱਪੇ ਦੇ ਪੁੱਤਰ ਸਨ । ਲੋਕ ਉਧਾਰ ਵਾਸਤੇ ਪੁਰੰਦਰਾਦਾਸ ਦੇ ਰੂਪ ਵਿੱਚ ਨਾਰਦ ਆਪ ਅਵਤਾਰ ਧਾਰਕੇ ਆਏ ਸਨ । ਇਹਨਾਂ ਦਾ ਨਾਂ ਕਈਆਂ ਨੇ ਸ਼੍ਰੀਨਿਵਾਸ ਨਾਇਕ ਤੇ ਕਈਆਂ ਨੇ ਕ੍ਰਿਸ਼ਣੱਪਾ ਨਾਇਕ ਲਿਖਿਆ ਹੈ । ਵਿਜੈਦਾਸ ਨੇ ਆਪਣਾ ਰਚਨਾ ਵਿੱਚ ਉਹਨਾਂ ਨੂੰ ਵਰਦੱਪੇ ਦਾ ਪੁੱਤਰ ਜਾਂ ਪੁਰੰਦਰਦਾਸ ਹੀ ਲਿਖਿਆ ਹੈ । ਕੁੱਛ ਸਮਾਂ ਉਹ ਸੰਸਾਰ ਦੇ ਸੁੱਖ ਭੋਗਣ ਵਿੱਚ ਮਗਨ ਰਹੇ । ਉਹਨਾਂ ਨੂੰ ਸੋਝੀ ਦੁਆਉਣ ਲਈ ਆਪ ਭਗਵਾਨ ਬ੍ਰਾਹਮਣ ਦਾ ਭੇਸ ਧਾਰਨ ਕਰਕੇ ਧਨਵਾਨ ਪਰ ਅਤੀ ਕੰਜੂਸ ਸ੍ਰੀਨਿਵਾਸ ਨਾਇਕ ਕੋਲ ਆਏ ਤੇ ਆਪਣੇ ਪੁੱਤਰ ਦੀ ਜੰਞੂ ਦੀ ਰਸਮ ਲਈ ਧਨ ਦੀ ਸਹਾਇਤਾ ਮੰਗੀ । ਸ੍ਰੀ ਨਿਵਾਸ ਨਾਇਕ ਛੇ ਮਹੀਨੇ ਉਸ ਬ੍ਰਾਹਮਣ ਨੂੰ ਟਾਲਦੇ ਰਹੇ ਤੇ ਫੇਰੇ ਪਵਾਉਂਦੇ ਰਹੇ । ਅਖੀਰ ਕੋਈ ਚਾਰਾ ਨਾ ਵੇਖ ਉਹਨਾਂ ਨੇ ਆਪਣੇ ਕੋਲ ਇਕੱਠੇ ਹੋਏ ਘਸੇ ਪੁਰਾਣੇ ਸਿੱਕੇ ਉਸ ਬ੍ਰਾਹਮਣ ਅਗੇ ਢੇਰੀ ਕਰ ਦਿੱਤੇ ਤੇ ਉਸਨੂੰ

ਮਗਰੋ ਲਾਹੁਣ ਲਈ ਬੜੇ ਤਿਰਸਕਾਰ ਨਾਲ ਕਿਹਾ "ਲੈ ਜਾ, ਜਿੰਨੇ ਲੈਣੇ ਨੀ ਤੇ ਮੇਰੀ ਜਾਨ ਛੱਡ" ।

ਭੇਖਧਾਰੀ ਭਗਵਾਨ ਨੇ ਸ੍ਰੀ ਨਿਵਾਸ ਨਾਇਕ ਨੂੰ ਸਿੱਧੇ ਰਾਹ ਪਾਉਣ ਲਈ ਇਕ ਹੋਰ ਚਾਲ ਚੱਲੀ । ਉਹ ਉਸਦੀ ਸਦਾਚਾਰ ਸੰਪੰਨ ਪਤਨੀ ਕੋਲ ਗਏ ਤੇ ਪੁੱਤਰ ਦੀ ਜੰਞੂ ਦੀ ਰਸਮ ਲਈ ਉਸ ਕੋਲੋਂ ਉਹਦੇ ਨਕ ਦਾ ਕੋਕਾ ਮੰਗਿਆ । ਧਰਮ ਦੇ ਰਾਹ ਤੇ ਚਲਣ ਵਾਲੀ ਉਸ ਇਸਤਰੀ ਨੇ ਆਪਣੇ ਨਕੋਂ ਕੋਕਾ ਉਤਾਰਕੇ ਦੇ ਦਿੱਤਾ । ਫਿਰ ਉਸ ਬ੍ਰਾਹਮਣ ਨੇ ਇਕ ਹੋਰ ਵਿਉਂਤ ਵਰਤੀ ਤੇ ਕੋਕਾ ਵੇਚਣ ਲਈ ਉਸਦੇ ਪਤੀ ਕੋਲ ਚਲਾ ਗਿਆ । ਕੋਕਾ ਵੇਖਦਿਆਂ ਹੀ ਸ੍ਰੀ ਨਿਵਾਸ ਨਾਇਕ ਨੂੰ ਸ਼ਕ ਪੈ ਗਿਆ ਕਿ ਇਹ ਕੋਕਾ ਤਾਂ ਉਸਦੀ ਪਤਨੀ ਦਾ ਸੀ । ਕੋਕਾ ਉਸਨੇ ਆਪਣੀ ਪੇਟੀ ਵਿੱਚ ਰਖਿਆ ਤੇ ਜੰਦਰਾ ਮਾਰ ਦਿਤਾ । ਬ੍ਰਾਹਮਣ ਨੂੰ ਕੁੱਛ ਚਿਰ ਦੁਕਾਨ ਤੇ ਰੁੱਕਣ ਲਈ ਆਖ ਉਹ ਤੁਰੰਤ ਘਰ ਆਏ । ਉਹਨਾਂ ਦਾ ਸਕ ਠੀਕ ਨਿਕਲਿਆ । ਪਤਨੀ ਦੇ ਨਕ ਦਾ ਕੋਕਾ ਗਾਇਬ ਸੀ । ਉਹਨਾਂ ਨੇ ਪਤਨੀ ਨੂੰ ਤੁਰੰਤ ਕੋਕਾ ਵਿਖਾਉਣ ਦਾ ਹੁਕਮ ਦਿੱਤਾ । ਸ੍ਰੀ ਨਿਵਾਸ ਨਾਇਕ ਦੀ ਪਤਨੀ ਬੜੀ ਮੁਸੀਬਤ ਵਿੱਚ ਆਣ ਫਸੀ । ਉਸਨੂੰ ਕੁੱਛ ਸਮਝ ਨਾਂ ਆਵੇ ਕਿ ਕੀ ਕਰੇ । ਪਤੀ ਦੇ ਕ੍ਰੋਧ ਤੋਂ ਡਰਦੀ ਨੇ ਜ਼ਹਿਰ ਪੀਣ ਦਾ ਫੈਸਲਾ ਕਰ ਲਿਆ । ਜ਼ਹਿਰ ਦਾ ਪਿਆਲਾ ਮੂੰਹ ਨੂੰ ਲਾਇਆ ਹੀ ਸੀ ਕਿ ਠੱਣ ਕਰਕੇ ਕੁੱਛ ਡਿੱਗਣ ਦੀ ਆਵਾਜ਼ ਆਈ । ਜਦ ਵੇਖਿਆ ਤਾਂ ਉਸਦੇ ਨਕ ਦਾ ਕੋਕਾ ਸੀ । ਕੋਕਾ ਲਿਆਕੇ ਪਤੀ ਦੇ ਹੱਥ ਫੜਾ ਦਿੱਤਾ । ਪਤਨੀ ਸਾਰੀ ਗਲ ਨੂੰ ਪਰਮਾਤਮਾ ਦੀ ਲੀਲਾ ਮੰਨ ਚੁਪ ਕਰਕੇ ਬਹਿ ਗਈ । ਸ੍ਰੀ ਨਿਵਾਸ ਨਾਇਕ ਦੀ ਹੈਰਾਨੀ ਦੀ ਕੋਈ ਹੱਦ ਨਾਂ ਰਹੀ । ਪੇਟੀ ਵਿਚੋਂ ਕੋਕਾ ਗਾਇਬ ਸੀ ਤੇ ਦੁਕਾਨ ਤੇ ਬਿਠਾਕੇ ਆਏ ਬ੍ਰਾਹਮਣ ਦਾ ਕੋਈ ਪਤਾ ਨਹੀਂ ਸੀ । ਅਖ਼ੀਰ ਪਤਨੀ ਕੋਲੋਂ (ਉਸਦੇ ਨਾਮ ਬਾਰੇ ਵਿਜੈਦਾਸ ਨੇ ਕੁੱਛ ਨਹੀਂ ਦਸਿਆ । ਕਈਆਂ ਨੇ ਉਸਦਾ ਨਾਮ ਸਰਸਵਤੀ ਬਾਈ ਤੇ ਕਈਆਂ ਨੇ ਲਕਸ਼ਮੀ ਬਾਈ ਲਿਖਿਆ ਹੈ ।) ਸਾਰੀ ਗਲ ਸੁਣੀ ਤਾਂ ਉਹਨਾਂ ਨੂੰ ਸੋਝੀ ਆਈ ਕਿ ਇਹ ਤਾਂ ਉਹਨੂੰ ਰਾਹ ਦਿਖਾਉਣ ਲਈ ਆਪ ਭਗਵਾਨ ਚਲਕੇ ਆਏ ਸਨ । ਉਹ ਸਭ ਕੁਝ ਤਿਆਗਕੇ ਪਰਿਵਾਰ ਸਮੇਤ ਵਿਜੈਨਗਰ ਚਲੇ ਗਏ । ਉਥੇ ਸ੍ਰੀ ਵਿਆਸ ਤੀਰਥ ਦੇ ਦਰਸ਼ਨ ਕੀਤੇ ਤੇ ਉਹਨਾਂ ਕੋਲੋਂ ਪੁਰੰਦਰ ਵਿਠੱਲ ਦੇ ਨਾਂ ਦੀ ਪ੍ਰਾਪਤੀ ਹੋਈ । ਉਹਨਾਂ ਕੋਲੋਂ ਦੀਖਿਆ ਲੈਕੇ ਹਰੀਦਾਸ ਸੇਵਾ ਵਿਚ ਲਗ ਗਏ । ਵਿਜੈਦਾਸ ਅਨੁਸਾਰ ਉਹਨਾਂ ਦੇ ਸਾਰੇ ਪੁਤਰਾਂ ਵਿੱਚ ਵੀ ਦੈਵੀਗੁਣ ਸਨ । ਉਹ ਵੀ ਆਪਣੇ ਪਿਤਾ ਦੀ ਤਰ੍ਹਾਂ ਹਰੀਦਸ ਪ੍ਰਥਾ ਦੇ

ਅਨੁਯਾਈ ਬਣ ਗਏ ਤੇ ਉਹਨਾਂ ਵੀ 'ਕੀਰਤਨਾਂ' ਦੀ ਰਚਨਾ ਕੀਤੀ ।

ਵਿਜੈਦਾਸ ਨੇ ਪੁਰੰਦਰਦਾਸ ਵਿਚ ਆਈ ਇਸ ਅਦਭੁਤ ਤਬਦੀਲੀ, ਉਹਨਾਂ ਦੀ ਅਸਾਧਾਰਣ ਸਾਧਨਾਂ ਤੇ ਉਹਨਾਂ ਦੇ ਜੀਵਨ ਵਿਚ ਵਾਪਰੇ ਅਨੇਕਾ ਕੌਤਕਾਂ ਬਾਰੇ ਲਿਖਿਆ ਹੈ । ਵਿਜੈਦਾਸ ਲਈ ਪੁਰੰਦਰ ਦਾਸ ਦੇ ਮੂੰਹੋ ਨਿਕਲੀ ਹਰ ਗਲ, ਉਹਨਾਂ ਦਾ ਹਰ ਗੀਤ ਵੇਦੰਵਾਕ ਸਮਾਨ ਸਨ ।

ਵਿਜੈਦਾਸ ਨੇ ਪੁਰੰਦਰਦਾਸ ਦੀ ਭਰਪੂਰ ਉਸਤੱਤ ਕੀਤੀ ਹੈ । ਤੇਈ ਕੀਰਤਨ ਉਹਨਾਂ ਦੀ ਮਹਿਮਾ ਵਿੱਚ ਹੀ ਲਿਖੇ ਹਨ । ਇਸਤੋਂ ਪਰਤੱਖ ਹੈ ਕਿ ਆਪਣੇ ਦੀਖਿਆ ਗੁਰੂ ਲਈ ਉਸਦੇ ਮਨ ਵਿੱਚ ਡੂੰਘੀ ਸਰਧਾ ਸੀ । ਇਸੇ ਤਰ੍ਹਾਂ ਵਿਜੈਦਾਸ ਦੇ ਸਮਕਾਲੀ ਤੇ ਉਸਤੋਂ ਪਿਛੋਂ ਹੋਏ ਹਰੀਦਾਸਾਂ ਨੇ ਵੀ ਪੁਰੰਦਰਦਾਸ ਪ੍ਰਤੀ ਹਾਰਦਿਕ ਨਿਸ਼ਠਾ ਤੇ ਭਗਤੀ ਭਾਵਨਾਂ ਦਾ ਪ੍ਰਗਟਾਵਾ ਕੀਤਾ ਹੈ, ਦਿਲ ਦੀਆਂ ਡੂੰਘਾਈਆ ਵਿਚੋਂ ਨਿਕਲੇ ਸ਼ਬਦਾਂ ਵਿਚ ਪ੍ਰਸੰਸਾ ਕੀਤੀ ਹੈ । ਇਹਨਾਂ ਵਿਚੋਂ ਜਗਨਨਾਥ ਦਾਸ ਤੇ ਪ੍ਰਸੰਨਵੈਂਕਟਦਾਸ ਸਿਰਕੱਢ ਹਨ । ਇਹਨਾਂ ਸਾਰਿਆਂ ਦੀਆਂ ਰੱਚਨਾਵਾਂ ਦਾ ਅਧਿਐਨ ਕਰਨ ਤੇ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਪੁਰੰਦਰਦਾਸ ਦੇ ਪਰਲੋਕ ਸਿਧਾਰਣ ਤੋਂ ਤਕਰੀਬਨ ਇਕ ਸਦੀ ਦੇ ਸਮੇਂ ਵਿੱਚ ਉਹਨਾਂ ਲਈ ਉਪਜੇ ਸ਼ਰਧਾ ਭਾਵ ਦਾ ਬੀਜ ਵੱਧਦਾ ਵੱਧਦਾ ਇਕ ਵਿਸਾਲ ਰੁਖ ਦਾ ਰੂਪ ਧਾਰਨ ਕਰ ਚੁੱਕਾ ਸੀ । ਉਹਨਾ ਨੂੰ ਨਾਰਦ ਦਾ ਅਵਤਾਰ ਮੰਨਿਆ ਜਾਣ ਲੱਗਾ ਸੀ ਤੇ ਉਹਨਾਂ ਦੇ ਨਿੱਤ ਦੇ ਜੀਵਨ ਵਿੱਚ ਕਈ ਹੈਰਾਨੀਜਨਕ ਘੱਟਨਾਵਾ ਘੱਟੀਆ ਸਨ । ਉਹਨਾਂ ਦਾ ਮੁਢੱਲਾ ਜੀਵਨ ਕਿੰਨਾ ਲੌਕਿਕਮਈ ਸੀ ਤੇ ਪਿਛਲਾ ਜੀਵਨ ਕਿੰਨਾ ਅਲੌਕਿਕਮਈ, ਇਸਬਾਰੇ ਸਾਡੀ ਵਿਚਾਰਧਾਰਾ ਦ੍ਰਿੜ ਹੋ ਜਾਂਦੀ ਹੈ ।

ਵਿਜੈਦਾਸ ਰਾਹੀਂ ਇਕੱਠੀ ਕੀਤੀ ਸਮੱਗਰੀ ਦਾ ਵਿਸਲੇਸਣ ਕੀਤਾ ਜਾਵੇ ਤਾਂ ਪੁਰੰਦਰਦਾਸ ਦੇ ਮੁੱਢਲੇ ਜੀਵਨ ਸੰਬੰਧੀ ਪਈਆ ਕਈ ਗੁੰਝਲਾਂ ਸੁਲਝਾਉਣ ਲਈ ਲੋੜੀਂਦੀਆਂ ਤੰਦਾਂ ਸਾਡੇ ਹੱਥ ਆ ਜਾਂਦੀਆਂ ਹਨ । ਇਸ ਗਲ ਬਾਰੇ ਕੋਈ ਸੰਦੇਹ ਨਹੀਂ ਕਿ ਉਹਨਾਂ ਦੇ ਮਨ-ਪਰਿਵਰਤਨ ਪਿੱਛੇ ਕੰਮ ਕਰਦੀ ਪ੍ਰੇਰਨਾ ਸਕਤੀ ਉਹਨਾਂ ਦੀ ਪਤਨੀ ਸੀ । ਪੁਰੰਦਰਦਾਸ ਨੇ ਆਪ ਇਸ ਘਟਨਾ ਦਾ ਵਰਣਨ ਕੀਤਾ ਹੈ । ਉਹ ਇਸ ਵਿਚਿਤੱਰ ਪਰਿਵਰਤਨ ਦਾ ਚਿਤ੍ਰਣ ਬੜੇ ਸਪਸਟ ਸ਼ਬਦਾਂ ਵਿੱਚ ਕਰਦੇ ਹਨ । ਹੇਠਲਾ ਕੀਰਤਨ ਉਹਨਾ ਦੇ ਹਰੀਦਾਸ ਜੀਵਨ ਵਿਚ ਪ੍ਰਵੇਸ ਦਾ ਮੁੱਢ ਹੈ :-

"ਜੋ ਹੋਇਆ ਸੋ ਭਲਾ ਹੀ ਹੋਇਆ"<br>
ਸ਼੍ਰੀਧਰ ਸੇਵਾ ਦਾ ਸਾਧਨ ਬਣਿਆ,<br>
ਡੰਡਾ ਫੜਕੇ ਤੁਰਨੋਂ ਸਰਮਾਂਦਾ,

ਮੇਰੀ ਪਤਨੀ ਦੀ ਕੁਲ ਵਧੇ ਫੂਲੇ
ਜਿਸਨੇ ਹੱਥ ਵਿੱਚ ਡੰਡਾ ਫੜਾਇਆ
ਭਿਖਿਆ ਪਾਤਰ ਫੜਨੋਂ ਝਕਦਾ
ਭੂਪਤੀਆਂ ਵਾਂਗੂ ਆਕੜ ਤੁਰਦਾ
ਮੇਰੀ ਪਤਨੀ ਦੀ ਕੁਲ ਵਧੇ ਫੁੱਲੇ
ਜਿਸ ਹੱਥ ਵਿੱਚ ਭਾਂਡਾ ਫੜਾਇਆ ।
ਤੁਲਸੀ ਮਾਲਾ ਗਲ ਨਹੀਂ ਸੀ ਪੁਉਂਦਾ
ਰਾਜਾ ਬਣ ਬਣ ਬਹਿੰਦਾ,
ਕੰਵਲ ਨੈਣ ਪੁਰੰਦਰ ਵਿਠੱਲ ਨੇ
ਤੁਲਸੀ ਮਾਲਾ ਗਲ ਪੁਆਈ ।

ਉਪਰੋਕਤ ਕੀਰਤਨ ਵਿੱਚ ਪੁਰੰਦਰਦਾਸ ਦਸਦੇ ਹਨ ਕਿ ਉਹਨਾਂ ਦਾ ਹਰੀਦਾਸਾਂ ਦਾ ਵੇਸ ਧਾਰਣ ਕਰਨ ਦਾ ਕਾਰਣ ਉਹਨਾਂ ਦੀ ਪਤਨੀ ਸੀ । ਇਸ ਗਲ ਨੂੰ ਬਿਨਾਂ ਲੁਕਾ ਛਿਪਾ ਦੇ ਉਹ ਸਪਸ਼ਟ ਸਬਦਾਂ ਵਿੱਚ ਪ੍ਰਗਟ ਕਰਦੇ ਹਨ । "ਚੰਗਾ ਹੋਇਆ ਸ੍ਰੀ ਧਰ ਦੀ ਸੇਵਾ ਦਾ ਸਾਧਨ ਹੱਥ ਵਿੱਚ ਆਇਆ ।" ਇਹ ਪੰਗਤੀ ਉਹਨਾ ਦੇ ਜੀਵਨ ਵਿਚ ਘਟੀ ਕਿਸੇ ਵਿਲੱਖਣ ਘਟਨਾਂ ਦੀ ਸੂਚਕ ਹੈ । ਇਸ ਘਟਨਾ ਨੇ ਉਹਨਾਂ ਲਈ ਸ੍ਰੀ ਧਰ ਦੀ ਸੇਵਾ ਦਾ ਰਾਹ ਖੋਹਲ ਦਿਤਾ । ਇਹ ਗੱਲ ਧਿਆਨਗੋਚਰ ਹੈ ।

ਇਸ ਘਟਨਾਂ ਦਾ ਉਹਨਾਂ ਦੇ ਸਮੁੱਚੇ ਜੀਵਨ ਤੇ ਕਿਹੋ ਜਿਹਾ ਅਸਰ ਪਿਆ ਇਸਦਾ ਵਰਣਨ ਇਸ ਕੀਰਤਨ ਦੇ ਤਿੰਨਾਂ ਚਰਣਾਂ ਵਿੱਚ ਮੁੜ ਮੁੜ ਕੀਤਾ ਗਿਆ ਹੈ । ਉਹ ਰਾਜਿਆਂ ਮਹਾਰਾਜਿਆਂ ਵਾਂਗ ਆਪੇ ਵਿੱਚ ਨਹੀਂ ਸਨ ਸਮਾਉਂਦੇ । ਇਸ ਤੋਂ ਸਪਸ਼ਟ ਹੈ ਕਿ ਉਹ ਬਹੁਤ ਧਨਵਾਨ ਹੋਣਗੇ । ਹੰਕਾਰ ਵਿੱਚ ਚੂਰ ਉਹ ਧੌਣ ਅਕੜਾਕੇ ਤੁਰਦੇ ਸਨ । ਪਤਨੀ ਦੇ ਆਖੇ ਲੱਗ ਡੰਡਾ ਤੇ ਭਿਖਿਆ ਦਾ ਥੈਲਾ ਫੜਕੇ ਤੁਰ ਪੈਣਾਂ ਕੋਈ ਸੋਖੀ ਗਲ ਨਹੀਂ । "ਕਮਲਨੈਣ ਸ੍ਰੀ ਨਰਾਇਣ ਦੀ ਪ੍ਰੇਰਣਾਂ ਨਾਲ ਤੁਲਸੀਮਾਲਾ ਗਲ ਵਿੱਚ ਪਾਈ ।" ਇਹ ਸਾਰਾ ਕੀਰਤਨ ਕਿਸੇ ਅਲੌਕਿਕ ਘਟਨਾਂ ਦੇ ਵਾਪਰਨ ਦਾ ਸੂਚਕ ਹੈ ।

"ਅਸਾਂ ਵਪਾਰ ਕੀਤਾ,
ਸ੍ਰੀ ਪਤੀ ਦੇ ਚਰਣਾਂ ਦੀ ਸੇਵਾ ਦਾ ।
ਹਰੀ ਦਇਆ ਦਾ ਕੁੜਤਾ, ਗੁਰੂ ਦਇਆ ਦੀ ਪਗੜੀ
ਹਰੀਦਾਸਾਂ ਦੀ ਦਇਆ ਸਾਡਾ ਪਰਨਾਂ ।
ਪਰਮਪਾਪੀਆਂ ਦੀ ਛਾਤੀ ਨੂੰ ਲਤਾੜਕੇ ਲੰਘ ਗਏ ।

ਕੋਰਾ ਕਾਗਜ਼ ਹਿਰਦਾ, ਮੂੰਹ ਕਲਮਦਾਨ
ਜੀਭ ਦੀ ਕਲਮ ਨਾਲ, ਪਵਿੱਤਰ ਹਿਰਦੇ ਨਾਲ
ਪ੍ਰਭੂ ਨੂੰ ਭਾਉਂਦਾ ਸ੍ਰੀ ਵਿਸ਼ਨੂ ਦਾ ਨਾਮ ਲਿਖਿਆ।
ਅਗੋਂ ਕੀ ਹੋਸੀ ਦਾ ਭੈ ਮੁਕਿਆ
ਪਿਛੱਲੇ ਪਾਪਾਂ ਦਾ ਕਰਜ਼ਾ ਚੁਕਿਆ।
ਇਕਰਾਰਨਾਮੇ ਵੀ ਪਾੜ ਸੁੱਟ ਦਿਤੇ
ਗਲ ਗਲ ਤੇ ਉਮੜੇ ਅਨੰਦ ਦੇ ਅਥਰੂ
ਧਨ ਦੀ ਥੈਲੀ ਦੇ ਬੰਧੂਆ ਹੱਥ
ਅਖੀਰਲੀ ਕਿਸਤ ਚੁਕਾ ਮੁਕਤ ਹੋਏ।
ਹਰ ਆਉਂਦੇ ਜਾਂਦੇ ਦੀ ਜੀਅ ਹਜ਼ੂਰੀ,
ਹਰ ਆਉਦੇ ਜਾਂਦੇ ਅੱਗੇ,
ਸਿਰ ਝੁਕਾਉਣ ਦਾ ਰਗੜਾ ਮੁਕਿਆ।
ਕਮਲ ਨੈਣ ਸ੍ਰੀ ਪਰੰਦਰ ਵਿਠੱਲ ਨੇ
ਸੁਮੱਤ ਦੇ ਕੇ ਲੱੜ ਲਾ ਲਿਆ।

ਇਸ ਸਾਰੇ ਕੀਰਤਨ ਵਿੱਚ ਸ੍ਰੀ ਪਰੰਦਰਦਾਸ ਪ੍ਰਭੂ ਦੀ ਕਿਰਪਾ ਨਾਲ ਸ਼ੁਰੂ ਕੀਤੇ ਆਪਣੇ ਨਵੇਂ ਵਪਾਰ ਬਾਰੇ ਦਸਦੇ ਹਨ। ਪਹਿਲਾਂ ਉਹ ਆਪਣੇ ਦੁਨਿਆਵੀ ਵਪਾਰ ਨੂੰ ਹੀ ਬੜੀ ਵੱਡੀ ਚੀਜ਼ ਸਮਝਦੇ ਸਨ। ਕਿੰਨੇ ਸਾਲ ਉਹ ਇਸੇ ਵਿੱਚ ਮਗਨ ਰਹੇ। ਸੰਸਾਰਿਕ ਵਪਾਰ ਵਿੱਚ ਉਲੱਝੇ ਮਨ ਨੂੰ ਆਪਣੇ ਆਪ ਸੋਝੀ ਆ ਗਈ ਤੇ ਉਹ ਅੰਤਰਮੁਖੀ ਹੋ ਗਏ। ਵਪਾਰ, ਜਦੋਂ ਲੌਕਿਕ ਤੋਂ ਅਲੌਕਿਕ ਹੋ ਗਿਆ ਤਾਂ ਇਸਦਾ ਸਾਰਾ ਹਿਸਾਬ ਕਿਤਾਬ ਹੀ ਬਦਲ ਗਿਆ। ਆਤਮਸੰਤੋਸ਼ ਇਸ ਕੀਰਤਨ ਦੀ ਹਰ ਪੰਗਤੀ ਵਿਚੋਂ ਝਲਕਦਾ ਹੈ। ਉਦੋਂ ਦੇ ਪਹਿਰਾਵੇ ਤੇ ਹੁਣ ਦੀ ਵੇਸਭੂਸ਼ਾ ਵਿੱਚ ਜ਼ਮੀਨ ਅਸਮਾਨ ਦਾ ਫਰਕ ਆ ਗਿਆ ਹੈ। ਉਹਨਾਂ ਦਿਨਾਂ ਦੇ ਵਸੱਤਰ ਅਮੀਰੀ ਤੇ ਦੌਲਤ ਦੇ ਸੁਚੱਕ ਸਨ। ਅੱਜ ਦੇ ਕਪੜੇ ਆਤਮਿਕ ਉੱਨਤੀ ਦੇ ਗਵਾਹ। "ਹਰੀ ਕਿਰਪਾ ਸਾਡਾ ਚੋਲਾ, ਗੁਰੂ ਕਿਰਪਾ ਸਾਡੀ ਪਗੜੀ, ਹਰੀਦਾਸਾਂ ਦੀ ਸੇਵਾ ਸਾਡਾ ਪਰਨਾਂ।" ਵਿਹਾਰ ਲਈ ਵਰਤੇ ਜਾਂਦੇ ਕਾਗਜ਼ ਤੇ ਕਲਮ ਦਵਾਤ ਦੀ ਥਾਂ ਹਿਰਦੇ, ਮੂੰਹ ਤੇ ਜੀਭ ਨੇ ਲੈ ਲਈ। ਇਸ ਭਿੰਨਤਾ ਦਾ ਚਿੱਤਰਣ ਪੁਰੰਦਰਦਾਸ ਨੇ ਬੜੇ ਦਿਲ ਟੁੰਬਵੇਂ ਢੰਗ ਨਾਲ ਕੀਤਾ ਹੈ। ਪਿੱਛੇ ਵਰਤੋਂ ਵਿੱਚ ਆਉਂਦੀਆਂ ਸਾਰੀਆਂ ਵਸਤਾਂ ਸਿਰਫ ਬਾਹਰੀ ਕੰਮਾਂ ਕਾਜਾਂ ਲਈ ਸਨ। ਹੁਣ ਹਰ ਵਸਤੂ ਹਰ ਸਾਧਨ ਉਹਨਾਂ ਦੇ ਅਧਿਆਤਮਿਕ ਉਦੇਸ਼ ਦੀ ਪੂਰਤੀ ਲੋੜਦਾ ਹੈ।

ਅਜ ਹਰੀ ਸੇਵਾ ਉਹਨਾਂ ਨੂੰ ਉਸ ਕਰਜ਼ੇ ਤੋਂ ਮੁਕਤ ਕਰਵਾ ਰਹੀ ਹੈ । ਸਾਰਾ ਕਰਜ਼ਾ ਚੁਕਾਉਣ ਮਗਰੋਂ ਰਿਣ ਪੱਤਰ ਪਾੜ ਦੇਣ ਦੀ ਪਰੰਪਰਾ ਦੀ ਜੋ ਉਪਮਾ ਦਿੱਤੀ ਹੈ, ਉਹਨਾਂ ਦੇ ਪਿਛਲੇ ਕਿੱਤੇ ਦੀ ਯਾਦ ਦੁਆਉਂਦੀ ਹੈ । ਆਪਣੇ ਹੁਣ ਦੇ ਵਪਾਰ ਵਿਚੋਂ ਉਹਨਾਂ ਨੂੰ ਮੁਨਾਫਾ ਵੀ ਅਤਿ ਅਧਿੱਕ ਹੋਇਆ ਹੈ । ਗੱਲ ਗੱਲ ਤੇ ਅੱਖਾਂ ਵਿਚੋਂ ਅਨੰਦ ਦੇ ਹੰਝੂ ਉਮੜ ਆਉਂਦੇ ਹਨ, ਸਾਰਾ ਆਪਾ ਪੁਲਕਿੱਤ ਹੋ ਜਾਂਦਾ ਹੈ । ਜਿਹੜੇ ਹੱਥ ਪਹਿਲਾਂ ਧਨ ਦੀ ਪੇਟੀ ਵਿੱਚ ਰਹਿੰਦੇ ਸਨ ਉਹ ਹੁਣ ਹਰੀ ਸੇਵਾ ਵਿੱਚ ਲੱਗ ਗਏ ਹਨ । ਇਸ ਵਪਾਰ ਵਿਚੋਂ ਜੋ ਲਾਭ ਖਟਿੱਆ ਹੈ-ਉਹ ਹੈ ਮੁਕੱਤੀ । ਪਹਿਲਾਂ ਆਪਣੇ ਕੋਲ ਆਉਂਦੇ ਹਰ ਗਾਹਕ ਦੀ ਖੁਸ਼ਾਮਦ ਕਰਨੀ ਪੈਂਦੀ ਸੀ, ਆਪਣੇ ਵਿਹਾਰ ਲਈ ਮਿੰਨਤਾਂ ਤਰਲੇ ਕਰਨੇ ਪੈਂਦੇ ਸਨ । ਹੁਣ ਉਹ ਬਿਪਤਾ ਟੱਲ ਗਈ ਹੈ । ਸਾਖਿਆਤ ਭਗਵਾਨ ਨੇ ਆਪ, ਉਹਨਾਂ ਨੂੰ ਤਾੜਨਾਂ ਦੇ ਕੇ, ਬੁਲਾਕੇ ਆਪਣੀ ਸੇਵਾ ਵਿੱਚ ਲਾ ਲਿਆ ਸੀ । ਧਨ ਦੌਲਤ ਦੇ ਨਸੇ ਵਿੱਚ ਚੂਰ ਵਪਾਰੀ ਦੀ ਗਲਬਾਤਦਾ ਢੰਗ ਹੋਰ ਸੀ-ਹੁਣ ਪਰਮਾਤਮਾ ਦੀ ਲਗਨ, ਭਗਤੀ, ਨਿਮਰਤਾ ਸਹਿਤ ਸੇਵਾ ਵਿੱਚ ਮਗਨ ਰਹਿਣ ਦਾ ਹਿਸਾਬ ਕਿਤਾਬ ਹੀ ਦੂਸਰਾ ਹੈ । ਪਹਿਲੇ ਕੀਰਤਨ ਵਿੱਚ ਆਤਮ ਪਰਿਵਰਤਨ ਦੀ ਝਲਕ ਮਿਲਦੀ ਹੈ, ਪਰ ਦੂਸਰੇ ਕੀਰਤਨ ਵਿੱਚ ਆਤਮਸਮਰਪੱਣ ਦੀ ਤ੍ਰਿਪਤੀ ਤੇ ਆਨੰਦ ਦੇ ਚਿੰਨ, ਲਭਦੇ ਹਨ ।

ਜਾਪਦਾ ਹੈ ਪੁਰੰਦਰਦਾਸ ਦੇ ਜੀਵਨ ਦੀ ਉਪਰੋਕਤ ਮਹਤੱਵਪੂਰਣ ਘਟਨਾਂ ਉਹਨਾਂ ਦੇ ਆਪਣੇ ਪਿੰਡ, ਆਪਣੇ ਘਰ ਵਿੱਚ ਜਿੱਥੇ ਉਹ ਆਪਣੇ ਪਰਿਵਾਰ ਸਮੇਤ ਰਹਿੰਦੇ ਸਨ, ਵਾਪਰੀ ਹੋਵੇਗੀ । ਵਿਜੈਦਾਸ ਨੇ ਉਸ ਜਗ੍ਹਾ ਦਾ ਨਾਂ ਪੁਰੰਦਰਗੜ੍ਹ ਦਸਿਆ ਹੈ । ਮਹਾਂਰਾਸ਼ਟਰ ਵਿੱਚ ਮਿਲਦੇ ਪਰੰਦੂਰਗੜ੍ਹ ਨਾਮੀ ਸਥਾਨ ਤੇ ਪੁਰੰਦਰਦਾਸ ਦੇ ਜਨਮ ਲੈਣ ਜਾਂ ਰਹਿਣ ਦੀ ਕੋਈ ਸੂਚਨਾ ਨਹੀਂ ਮਿਲਦੀ । ਵਿਜੈਦਾਸ ਦੇ ਇਸ ਕਥਨ ਤੇ ਵਿਦਵਾਨਾਂ ਨੇ ਕਿੰਤੂ ਕੀਤਾ ਹੈ । ਅੱਜ ਤੋਂ ਸੌ ਸਾਲ ਪਹਿਲਾਂ ਇਸ ਜਗ੍ਹਾਂ ਦੀ ਕੀ ਹਾਲਤ ਸੀ ਤੇ ਲੋਕਾਂ ਦਾ ਰਹਿਣ ਸਹਿਣ ਕਿਹੋ ਜਿਹਾ ਸੀ । ਇਸ ਬਾਰੇ ਖੋਜ ਹੋਣੀ ਚਾਹੀਦੀ ਹੈ । ਕਰਨਾਟਕ ਪ੍ਰਾਂਤ ਵਿਚੱਲੇ ਮਲਨਾਡ ਦੇ ਇਲਾਕੇ ਦੇ ਇਕ ਪਿੰਡ 'ਅਰਗ' ਦੇ ਲੋਕਾਂ ਵਿੱਚ ਵਿਠੱਲ* ਭਗਤੀ ਕਾਫੀ ਸਮੇਂ ਤੋਂ ਸੁਨਣ ਤੇ ਵੇਖਣ ਵਿੱਚ ਆਉਂਦੀ ਰਹੀ ਹੈ । ਇਸਦੇ ਨਾਲ ਲਗਦੀ ਇਕ ਹੋਰ ਥਾਂ ਖੇਮਪੁਰ ਹੀ ਸਾਇਦ ਪੁਰੰਦਰਪੁਰ ਹੋਵੇ ਤੇ ਇਥੇ ਪੁਰੰਦਰਦਾਸ ਰਹਿੰਦੇ ਹੋਣ । ਸ੍ਰੀ ਕਪਟਰਾਲ ਕ੍ਰਿਸਣਰਾਏ ਪਹਿਲਾਂ ਹੀ ਇਸ ਬਾਰੇ ਲਿੱਖ ਚੁੱਕੇ

---

* ਵਿਸ਼ਨੂ

ਹਨ । ਇਸ ਵਿਚਾਰ ਨਾਲ ਬਹੁਤ ਸਾਰੇ ਵਿਦਵਾਨ ਸਹਿਮਤ ਹਨ । ਪਰ ਜੇ ਇਸ ਸਥਾਨ ਨੂੰ ਪੁਰੰਦਰ ਦਾਸ ਦਾ ਜਨਮ ਸਥਾਨ ਮੰਨਿਆਂ ਜਾਵੇ ਤਾਂ ਜਗ੍ਹਾਂ ਦੇ ਨਾਮ ਅਤੇ ਉਹਨਾਂ ਦੇ ਹਰੀਦਾਸ ਨਾਮ ਵਿੱਚ ਕੋਈ ਮੇਲ ਨਹੀਂ । ਵਿਜੈਨਗਰ ਰਾਜ ਸਮੇਂ ਵਪਾਰ ਦੇ ਕਿਹੜੇ ਕਿਹੜੇ ਮੁਖ ਕੇਂਦਰ ਸਨ, ਇਤਿਹਾਸਿਕ ਪੱਖੋਂ ਉਹਨਾਂ ਦਾ ਨਿਰਣਾ ਕਰਕੇ ਉਸ ਤੋਂ ਮਗਰੋਂ ਉਹਨਾਂ ਵਿੱਚੋਂ ਕਿਹੜੇ ਵਿੱਚ ਪੁਰੰਦਰਦਾਸ ਦੇ ਵੱਡੇ ਵਡੇਰੇ ਰਹਿੰਦੇ ਸਨ, ਇਸ ਦਾ ਪਤਾ ਲਗਾਇਆ ਜਾਵੇ । ਵਰਤਮਾਨ ਹਾਲਤ ਵਿੱਚ ਇਸ ਬਾਰੇ ਵਧੇਰੇ ਕੁੱਛ ਨਹੀਂ ਕਿਹਾ ਜਾ ਸਕਦਾ । ਪ੍ਰਭੂ ਦੀ ਸੇਵਾ ਦਾ ਸੰਕਲਪ ਕਰਕੇ ਸ੍ਰੀ ਨਿਵਾਸ ਨਾਇਕ ਵਿਆਸ ਰਾਏ ਦੇ ਦਰਸਨ ਕਰਨ ਲਈ ਵਿਜੈਨਗਰ ਆਏ । ਇਸਦਾ ਵੇਰਵਾ ਉਹ ਅਗਲੇ ਕੀਰਤਨ ਵਿੱਚ ਆਪ ਹੀ ਦਿੰਦੇ ਹਨ ।

ਅਤੀ ਲੋਭੀ ਸ੍ਰੀ ਨਿਵਾਸ ਨਾਇਕ ਵੈਰਾਗੀ ਹੋ ਗਏ । ਵਿਜੈਨਗਰ ਜਾ ਕੇ ਸ੍ਰੀ ਵਿਆਸ ਤੀਰਥ ਦੇ ਦਰਸਨ ਕਰਨ ਅਤੇ ਉਹਨਾਂ ਤੋਂ 'ਪੁਰੰਦਰ ਵਿੱਠਲ' ਨਾਮ ਦੀ ਪ੍ਰਾਪਤੀ ਕਰਨ ਦਾ ਪ੍ਰਸੰਗ ਬੜਾ ਮਹੱਤਤਾ ਪੂਰਣ ਹੈ । ਇਸ ਭੇਂਟ ਦਾ ਵਰਨਣ ਸ੍ਰੀ ਪੁਰੰਦਰਦਾਸ ਨੇ ਸ਼੍ਰੀ ਵਿਆਸ ਰਾਏ ਨੂੰ ਮੁਖਾਤਿਬ ਕਰਕੇ ਲ਼ਿਖੀ ਸੁਲਾਂਦੀ* ਵਿੱਚ ਬੜੇ ਵਿਸਥਾਰ ਨਾਲ ਕੀਤਾ ਹੈ । ਇਥੇ ਅਸੀਂ ਉਹਨਾਂ ਦੇ ਜੀਵਨ ਤੇ ਰੋਸ਼ਨੀ ਪਾਉਂਦੇ ਅੰਸਾਂ ਵਲ ਹੀ ਧਿਆਨ ਦਿਆਂਗੇ ।

"ਵਿਆਸ ਰਾਏ ਦੇ ਚਰਣ ਕਮਲਾਂ ਦੇ ਦਰਸ਼ਨ ਕਰ
ਅਨੇਕ ਜਨਮਾਂ ਦੇ ਪੁੰਨਾਂ ਦਾ ਫਲ ਮਿਲਿਆ
ਸਹੱਸਰ ਕੁਲਾਂ ਤਰ ਗਈਆਂ
ਸ੍ਰੀ ਵਿਸ਼ਣੂ ਦਾ ਨਾਮ ਜਪਣਾ ਮਿਲਿਆ
ਪੁਰੰਦਰਵਿਠੱਲ ਦੀ ਮਿਹਰ ਹੋਈ ।"

ਉਪਰੋਕਤ ਪੰਗਤੀਆਂ ਨੂੰ ਪੜ੍ਹਦਿਆਂ ਹੀ ਪਤਾ ਲੱਗ ਜਾਂਦਾ ਹੈ ਕਿ ਵਿਆਸਰਾਏ ਦੇ ਦਰਸਨ ਕਰਕੇ ਸ੍ਰੀਪੁਰੰਦਰਦਾਸ ਨੂੰ ਕਿੰਨਾ ਆਨੰਦ ਮਿਲਿਆ । ਇਹ ਉਹਨਾਂ ਲਈ ਮਹਾਂਪੁੰਨ ਸੀ । ਇਹ ਵੀ ਪਤਾ ਲੱਗਦਾ ਹੈ ਕਿ ਇਸਤੋਂ ਪਹਿਲਾਂ ਉਹਨਾਂ ਨੂੰ ਸ਼੍ਰੀ ਵਿਆਸ ਰਾਏ ਦੇ ਦਰਸਨਾਂ ਦਾ ਸੁਭਾਗ ਪ੍ਰਾਪਤ ਨਹੀਂ ਸੀ ਹੋਇਆ । ਉਹਨਾਂ ਨੂੰ ਆਪਣੀਆਂ ਕਈ ਪੁਸਤਾਂ ਦਾ ਉਧਾਰ ਹੋ ਗਿਆ ਜਾਪਿਆ । ਸ਼੍ਰੀ ਵਿਸਣੂ ਦਾ ਨਾਮ ਜਪਣ ਦੇ ਅਧਿਕਾਰੀ ਹੋ ਗਏ । ਉਹਨਾਂ ਜ਼ਰੂਰ ਕੋਈ ਚੰਗੇ ਕੰਮ ਕੀਤੇ ਹੋਏ ਸਨ । ਸ਼੍ਰੀ ਵਿਆਸਰਾਏ ਨੇ ਉਹਨਾਂ ਨੂੰ 'ਪੁਰੰਦਰ ਵਿਠੱਲ'

---

* ਸੰਗੀਤ ਰਚਨਾ

ਦਾ ਉਪਨਾਮ ਦਿੱਤਾ। ਉਹਨਾਂ ਦਾ ਜੀਵਨ ਕਿੰਨਾ ਸਫਲ ਹੋ ਗਿਆ। ਇਸਦਾ ਜ਼ਿਕਰ ਇਸ ਸੁਲਾਦੀ ਦੇ ਅੰਤ ਵਿੱਚ ਉਹਨਾ ਕੀਤਾ ਹੈ।

"ਗੁਰੂ ਵਿਆਸ ਰਾਏ ਦੇ ਚਰਣਾਂ ਵਿੱਚ ਹੀ ਗਤੀ
ਪੁਰੰਦਰ ਵਿੱਠਲ ਮੈਂ ਜਾਣ ਗਿਆ।"

ਇਸੇ ਖੁਸੀ ਤੇ ਚਾਅ ਦੇ ਰੌਅ ਵਿੱਚ ਪੁਰੰਦਰਦਾਸ ਨੇ ਇਕ ਉਗਾਭੋਗ ਵੀ ਲਿਖਿਆ ਹੈ।

"ਅਜ ਦਾ ਦਿਨ ਸ਼ੁਭ ਦਿਨ, ਅਜ ਦਾ ਤਾਰਾ ਸੁਭ ਤਾਰਾ
ਅਜ ਦਾ ਯੋਗ ਸ਼ੁੱਭ ਯੋਗ, ਅਜ ਦਾ ਕਰਣ ਸੁਭ ਕਰਣ"

ਸ੍ਰੀ ਵਿਆਸ ਰਾਏ ਇਸ ਸਮੇਂ ਤਕ ਅਧਿਆਤਮਿਕ ਖੇਤਰ ਵਿੱਚ ਅਨੇਕ ਮਹੱਤਵਪੂਰਣ ਰਚੱਨਾਵਾਂ ਰੱਚ ਚੁੱਕੇ ਸਨ। 'ਨਿਆਏ ਅੰਮ੍ਰਿਤ' 'ਤਰਕਤਾਂਡਵ', 'ਚੰਦ੍ਰਿਕਾ' ਆਦਿ ਸਿਧਾਂਤ ਗ੍ਰੰਥਾਂ ਦੀ ਰਚਨਾਂ ਕਰ ਚੁੱਕੇ ਸਨ। ਅਨੇਕ ਵੱਡੇ ਵੱਡੇ ਪੰਡਿਤਾਂ ਨੂੰ ਵਾਦਵਿਵਾਦ ਵਿੱਚ ਹਰਾ ਕੇ ਆਪਣੀ ਵਿਦਵੱਤਾ ਤੇ ਸ੍ਰੇਸਟੱਤਾ ਦਾ ਸਿੱਕਾ ਮੰਨਵਾ ਚੁੱਕੇ ਸਨ। ਇਹਨਾਂ ਤੋਂ ਵੀ ਵੱਧ ਮਹਤੱਵਪੂਰਣ ਕੰਮ ਜੋ ਉਹਨਾਂ ਨੇ ਕੀਤਾ ਉਹ ਸੀ ਮਹਾਰਾਜੇ ਸ੍ਰੀ ਕ੍ਰਿਸਣ ਰਾਏ ਉਪਰ ਪਏ ਭੈੜੇ ਗ੍ਰਹਿਾਂ ਦੇ ਪ੍ਰਭਾਵ ਤੋਂ ਉਹਨਾਂ ਨੂੰ ਬਚਾਉਣਾ ਸੀ। ਇਹ ਘਟਨਾ ਤਕਰੀਬਨ 1520 ਈਸਵੀ ਵਿੱਚ ਹੋਈ। ਸ੍ਰੀ ਆਰ. ਐਸ. ਪੰਚਮੁਖੀ ਦੇ ਵਿਚਾਰ ਅਨੁਸਾਰ (ਸ੍ਰੀ ਪੁਰੰਦਰ ਦਾਸ ਜੀਵਨ ਚਰਿੱਤਰ 1956 ਪੰਨਾ 51) ਉਸ ਸਮੇਂ ਪੁਰੰਦਰਦਾਸ ਦੀ ਉਮਰ ਕੋਈ ਚਾਲ੍ਹੀ ਕੁ ਸਾਲ ਹੋਵੇਗੀ।

ਪੁਰੰਦਰਦਾਸ ਦੀ ਕਿਰਤ "ਸ੍ਰੀ ਵਿਆਸ ਰਾਏ *ਸੁਲਾਦੀ" ਤੋਂ ਨਾਂ ਸਿਰਫ ਉਹਨਾਂ ਦੇ ਜੀਵਨ ਦੀ ਮਹਾਨਤਾ ਬਾਰੇ ਪਤਾ ਲਗਦਾ ਹੈ ਸਗੋਂ ਇਹ ਵੀ ਸਪਸਟ ਹੁੰਦਾ ਹੈ ਕਿ ਅਜਿਹੇ ਗੁਰੂ ਦੀ ਪ੍ਰਾਪਤੀ ਤੇ ਪੁਰੰਦਰਦਾਸ ਆਪਣੇ ਭਾਗਾਂ ਨੂੰ ਕਿੰਨਾਂ ਸਲਾਹੁੰਦੇ ਹਨ। ਗੁਰੂ ਤੇ ਚੇਲੇ ਦਾ ਇਹ ਅਟੁੱਟ ਪ੍ਰੇਮ "ਦਾਸਾ ਵਿਚੋਂ ਦਾਸ ਪੁਰੰਦਰਦਾਸ" ਵਿਆਸ ਰਾਏ ਦੇ ਕੀਰਤਨ ਵਿੱਚ ਇਕ ਗੁਰੂ ਦੀ ਆਪਣੇ ਸਿਸ ਲਈ ਸਲਾਂਘਾ ਆਪਮੁਹਾਰੇ ਬਾਹਰ ਆ ਗਈ ਜਾਪਦੀ ਹੈ। ਏਨਾਂ ਹੀ ਨਹੀਂ, ਰਾਜੇ ਕ੍ਰਿਸਣਰਾਏ ਵਲੋਂ ਮਿਲੀ ਜ਼ਮੀਨ ਤੇ ਦੌਲਤ ਦਾ ਕੁੱਛ ਹਿੱਸਾ ਉਹਨਾਂ ਪੁਰੰਦਰਦਾਸ ਦੇ ਪੁੱਤਰਾਂ ਲਕਸਣਦਾਸ, ਹੇਬੱਣਦਾਸ ਤੇ ਮਾਧਵੱਪਾ ਨੂੰ ਦੇ ਦਿਤਾ। ਇਸਦਾ ਹਵਾਲਾ 1447 ਦੇ ਸਾਲੀਵਾਨ ਸਕ (1526 ਈਸਵੀ) ਕਮਲਾਪੁਰ ਦੇ ਤਾਮਰ ਪੱਤਰਾਂ ਤੇ ਲਿਖਿਆ ਮਿਲਦਾ ਹੈ। ਇਹਨਾਂ ਤਾਮਰ ਪੱਤਰਾਂ ਤੋਂ ਇਹ ਵੀ ਪਤਾ

---

* ਇਕ ਤਰ੍ਹਾਂ ਦੀ ਸੰਗੀਤ ਰਚਨਾ

ਲਗਦਾ ਹੈ ਕਿ ਪੁਰੰਦਰਦਾਸ ਵਸਿਸਟ ਗੋਤ ਦੇ ਸਨ ਤੇ ਉਹ ਯਜ਼ਰਵੇਦ ਦੇ ਗਿਆਤਾ ਸਨ । ਇਹਨਾਂ ਇਤਿਹਾਸਕ ਹਵਾਲਿਆਂ ਤੋਂ ਕੁੱਛ ਹੋਰ ਨਵੇਂ ਤੱਥਾਂ ਦਾ ਪਤਾ ਲਗਦਾ ਹੈ । ਇਹਨਾਂ ਵਿਚੋਂ ਕੁੱਛ ਗਲਾਂ ਪ੍ਰਚਲਿੱਤ ਧਾਰਨਾਵਾਂ ਤੋਂ ਬਿਲਕੁਲ ਅੱਡ ਹਨ । ਵਿਜੈਦਾਸ, ਪੁਰੰਦਰਦਾਸ ਦੇ ਚਾਰ ਪੁੱਤਰ ਵਰਦ, ਗੁਰੂ ਰਾਇਆ, ਮਾਧਵਪਤੀ ਤੇ ਅਭਿਨਵ ਦਸਦੇ ਹਨ । ਪਰ ਉਕਤ ਪੁਰਾਣੇ ਹਵਾਲੇ ਤੋਂ ਉਹਨਾਂ ਦੇ ਤਿੰਨ ਪੁਤਰਾਂ ਦੇ ਨਾਂ ਹੀ ਮਿਲਦੇ ਹਨ । ਮਾਧਵਪਤੀ ਦੇ ਨਾਂ ਨੂੰ ਛੱਡਕੇ ਬਾਕੀ ਦੋਵਾਂ ਦੇ ਨਾਂ ਵੀ ਅੱਡ ਹਨ । । ਇਸ ਹਵਾਲੇ ਅਨੁਸਾਰ ਸ੍ਰੀਵਿਆਸ ਰਾਏ ਨੂੰ ਸਿਰਫ਼ ਪੁਰੰਦਰਦਾਸ ਤੇ ਹੀ ਨਹੀਂ ਉਹਨਾਂ ਦੇ ਪੁੱਤਰਾਂ ਤੇ ਵੀ ਬੜਾ ਮਾਣ ਸੀ । ਬਾਕੀ ਦੇ ਅੰਸ਼ ਸਮੇਂ ਦੇ ਬੀਤਣ ਨਾਲ ਬਦਲ ਗਏ, ਇਹ ਸਪਸਟ ਹੈ । ਪੁਰੰਦਰਦਾਸ ਦੇ ਇਕ ਪੁੱਤਰ ਮਾਧੱਵਪਤੀ ਨੇ 'ਮਾਦਵਪਤੀ ਵਿਠੱਲ' ਨਾਂ ਦੇ ਹੇਠ ਆਪਣੇ ਇਕ ਕੀਰਤਨ ਵਿੱਚ ਦਸਿਆ ਹੈ ਕਿ "ਉਸਦੇ ਪਿਤਾ ਰਕਤਾਕਸ਼ੀ ਸੰਮਤ ਪੋਹ ਦੀ ਮਸਿੱਆ ਸਨਿਚਰਵਾਰ ਦੇ ਦਿਨ ਸਵਰਗਵਾਸ ਹੋ ਗਏ"। ਇਹ ਸਮਕਾਲੀਨ ਪ੍ਰਮਾਣ ਹੈ । ਅਰਥਾਤ 1564 ਈਸਵੀ ਵਿੱਚ ਉਹਨਾਂ ਦਾ ਦੇਹਾਂਤ ਹੋਇਆ । ਦਾਸ ਦੀਖਿਆ ਪ੍ਰਾਪਤ ਕਰਨ ਸਮੇਂ ਉਹਨਾਂ ਦੀ ਉਮਰ ਚਾਲ੍ਹੀ ਸਾਲ ਸੀ । ਚੁਤਾਲੀ ਸਾਲ ਉਹ ਹਰੀਦਾਸ ਰਹੇ । ਇਸ ਹਿਸਾਬ ਉਹਨਾਂ ਨੇ 1480 ਤੋਂ 1564 ਤੱਕ 84 ਸਾਲ ਦੀ ਆਯੂ ਭੋਗੀ ।

ਪੁਰੰਦਰਦਾਸ ਬਾਰੇ ਲਿਖੀਆਂ ਰਚੱਨਾਵਾਂ ਦਾ ਅਧਿਐਨ ਤੇ ਵਿਸ਼ਲੇਸ਼ਣ ਕਰਨ ਤੇ ਇਹ ਸਿੱਟਾ ਨਿਕਲਦਾ ਹੈ ਕਿ ਪਹਿਲਾਂ ਉਹ ਵਪਾਰ ਵਿੱਚ ਲੱਗੇ ਹੋਏ ਸਨ । ਸਾਧਾਰਣ ਮਨੁਖ ਦੀ ਤਰ੍ਹਾਂ ਉਹਨਾਂ ਦੀਆਂ ਵੀ ਕਈ ਕਮਜੋਰੀਆਂ ਸਨ । ਪਤਨੀ ਦੀ ਪ੍ਰੇਰਨਾ ਸਦਕਾ ਉਹਨਾਂ ਦੇ ਮਨ ਦੀ ਬਿਰਤੀ ਬਦਲ ਗਈ । ਉਸਤੋਂ ਮਗਰੋਂ ਉਹ ਇਕ ਦਮ ਤਿਆਗੀ ਹੋ ਗਏ । ਸ੍ਰੀ ਵਿਆਸ ਨੂੰ ਮਿਲਕੇ ਉਹਨਾਂ ਤੋਂ 'ਪੁਰੰਦਰ ਵਿਠੱਲ ਦਾ ਉਪਨਾਮ ਪ੍ਰਾਪਤ ਕਰਕੇ ਹਰੀਦਾਸ ਬਣ ਗਏ । ਇਹਨਾਂ ਪੁਰਾਤਨ ਪ੍ਰਮਾਣਾਂ ਤੋਂ ਅਤੇ ਵਿਜੈਦਾਸ ਰਚਿੱਤ ਕੁੱਛ ਕਿਰਤਾਂ ਦੇ ਅਧਿਐਨ ਤੋਂ ਪਤਾ ਲਗਦਾ ਹੈ ਕਿ ਇੱਕ ਸੌ ਵੀਹ ਸਾਲਾਂ ਦੇ ਸਮੇਂ ਵਿੱਚ ਪੁਰੰਦਰਦਾਸ ਦੇ ਜੀਵਨ ਦੀਆਂ ਅਸਲੀ ਘਟਨਾਵਾਂ ਆਪਣਾ ਰੂਪ ਬਦਲ ਕੇ ਨਵਾਂ ਹੀ ਰੂਪ ਧਾਰਨ ਕਰ ਚੁਕੀਆਂ ਸਨ । ਇਹ ਸੁਭਾਵਿਕ ਗਲ ਹੈ ਕਿ ਮਹਾਂਪੁਰਖਾਂ ਦੇ ਜੀਵਨ ਦੀਆਂ ਅਸਲੀ ਘਟਨਾਵਾਂ ਸਮੇਂ ਦੇ ਬੀਤਣ ਨਾਲ ਕਿਵੇਂ ਦੰਦ ਕਥਾਵਾਂ ਬਣ ਜਾਂਦੀਆਂ ਹਨ । ਇਹਨਾਂ ਦੰਦ ਕਥਾਵਾਂ ਦੀ ਤਹਿ ਵਿੱਚ ਛੁਪੇ ਇਤਿਹਾਸਕ ਅੰਸ਼ ਜਿੰਨੇ ਕੁ ਹੋ ਸਕਦੇ ਹਨ ਉਹਨਾਂ ਨੂੰ ਪ੍ਰਗਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ।

# ਹਰੀਦਾਸ ਸਾਧਨਾ

ਸ੍ਰੀ ਨਿਵਾਸ ਨਾਇਕ ਨੇ *ਸ਼੍ਰੀ ਨਿਵਾਸ ਦਾ ਢਾਡੀ ਬਣਕੇ ਮੋਢੇ ਤੇ ਭਿਖਿਆ ਦਾ ਥੈਲਾ ਲਟਕਾ ਲਿਆ । ਇਕ ਹੱਥ ਨਾਲ ਚੁਟਕੀ ਮਾਰਦੇ ਤੇ ਦੂਜੇ ਹੱਥ ਨਾਲ ਤੰਬੂਰਾ ਵਜਾਉਂਦੇ, ਉਹਨਾਂ ਨੇ ਪਰਿਵਾਰ ਸਮੇਤ ਹਰੀਦਾਸ ਬਣਕੇ ਜੀਵਨ ਬਿਤਾਉਣ ਦਾ ਸੰਕਲਪ ਕਰ ਲਿਆ । ਉਹਨਾਂ ਦਾ ਇਹ ਸੰਕਲਪ ਬੜਾ ਕਠਿਨ ਸੀ । ਪੁਰੰਦਰਦਾਸ ਨੇ ਆਪਣੇ ਉਦੇਸ ਦੀ ਪੂਰਤੀ ਲਈ ਬੜੀ ਕਠਿਨ ਘਾਲਣਾ ਘਾਲੀ ਆਤਮਨਿਵੇਦਨ ਤੇ ਆਤਮਸੁੱਧੀ ਨਾਲ ਸੰਬੰਧਿਤ ਉਹਨਾਂ ਦੀਆਂ ਕਿਰਤਾਂ ਦਾ ਅਧਿਐਨ ਕਰੀਏ ਤਾਂ ਉਹਨਾਂ ਦੀ ਸਾਧਨਾਂ ਦੇ ਕਈ ਪੜਾਅ ਨਜ਼ਰੀਂ ਆਉਂਦੇ ਹਨ ।

ਤਕਰੀਬਨ ਚਾਲ੍ਹੀ ਸਾਲ ਸੰਸਾਰ ਦੇ ਝਮੇਲਿਆਂ ਵਿੱਚ ਫਸੇ ਰਹਿਣ ਮਗਰੋਂ ਉਹਨਾਂ ਤੋਂ ਛੁਟਕਾਰਾ ਪਾਉਣਾ ਸੌਖਾ ਨਹੀਂ । ਉਹ ਆਪਣੇ ਚੰਚਲ ਮਨ ਨੂੰ ਘੜੀ ਮੁੜੀ ਸਮਝਾਉਂਦੇ ਹਨ-

"ਮਨ ਨੂੰ ਰੋਕਣਾ ਬੜਾ ਔਖਾ
ਭਟਕਦੇ ਮਨ ਨੂੰ ਰੋਕਣ ਡਾਢਾ ਔਖਾ"

ਇਸ ਪਖੋਂ ਦੁਖੀ ਹੋ ਕੇ ਕਹਿੰਦੇ ਹਨ

"ਮੋਹ ਮਾਇਆ ਚ' ਫ਼ਸੇ ਮਨ ਨੂੰ ਹੋਰ ਕੁੱਛ ਨਾਂ ਦਿੱਸੇ
ਘਰ ਦੇ ਝਮੇਲਿਆਂ ਨੇ ਨਾਸ ਪੁਟਿੱਆ
ਬਾਲਾਂ ਦਾ ਮੋਹ, ਕੁੱਛ ਵੀ ਕਰਵਾ ਲੈਂਦਾ ਹੈ,
ਭਟਕੇ ਮਨ ਨੂੰ ਆਪਣੀ ਚਰਨੀਂ ਲਾ
ਪੁਰੰਦਰ ਵਿਠੱਲ ।"

ਕਿਤੇ ਉਹ ਦੁਨਿਆਵੀ ਜੰਜ਼ੀਰਾਂ ਨੂੰ ਤੋੜਨ ਦੇ ਜਤਨ ਵਿੱਚ ਬਿਹਬਲ ਦਿਸੱਦੇ ਹਨ ਤੇ ਕਿਤੇ "ਦਿਵਸ ਗੁਆਇਆ ਖਾ ਤੇਰਾ ਨਾਮ ਨਾਂ ਲਿਆ । ਰਾਤ ਗੁਆਈ ਸੌਂ ਤੇਰਾ ਨਾਮ ਨਾ ਲਿਆ । ਇਹਨਾਂ ਚੱਕਰਾਂ ਵਿੱਚ ਮੈ ਫਸਿੱਆ ਪੁਰੰਦਰ

---

* ਪਰਮਾਤਮਾ

ਵਿਠੱਲ ।" ਆਪਣੀ ਸਰੀਰਕ ਦੁਰਬੱਲਤਾ ਕਾਰਣ ਬੜੇ ਦੁਖੀ ਹਨ ।

"ਕਦੋਂ ਮੇਰੇ ਤੇ ਮਿਹਰ ਕਰੋਗੇ ਪ੍ਰਭੂ, ਕਦੋਂ ਮੈਂ ਧੰਨ ਹੋਵਾਂਗਾ
ਤੇਰੇ ਗੁਣ ਗਾਵਾਂ, ਤੇਰੀ ਓਟ ਲੈ ਕੇ ਤੇਰਾ ਦਰ ਕਦੇ ਨਾਂ ਛੱਡਾਂ
ਤੇਰੇ ਭਗਤਾਂ ਦਾ ਸੰਗ ਕਰਾਂ
ਤੇਰੇ ਬਿਨਾਂ ਹੋਰ ਨਾਂ ਕੋਈ ਮੇਰਾ
ਹੇ ਦੇਵਾਂ ਦੇ ਦੇਵ।"

ਆਪਣੇ ਇਸਟ ਦੇਵ ਵਿੱਚ ਆਪਣੇ ਅਟੱਲ ਵਿਸਵਾਸ ਨੂੰ ਪ੍ਰਗਟ ਕਰਦਿਆਂ ਉਸਤੋਂ ਬਲਿਹਾਰੀ ਜਾਂਦੇ ਹਨ । "ਇੰਦਰੀਆਂ ਦੀ ਖਿੱਚ ਧੂਹ ਤੋਂ ਬਚਾ, ਮੇਰਾ ਮਨ ਸਥਿਰ ਬਣਾ" ਉਹ ਮੁੜ ਮੁੜ ਆਪਣਾਂ ਸੰਕਟ ਪ੍ਰਗਟ ਕਰਦੇ ਹਨ ।

"ਦਾਸ ਬਣਾਉ ਨਾਂ ਤਰਸਾਉ, ਦੀਨ ਦਇਆਲ ਦਇਆ ਸਾਗਰ"

ਮੁੜ ਮੁੜ ਅਰਜ ਗੁਜਾਰਦੇ ਹਨ :-

"ਮੇਰਾ ਮਨ ਆਪਣੇ ਚਰਨੀਂ ਲਾ ਆਪਣਾ ਨਾਮ ਜਪਾਂ"

ਪਰਮਾਤਮਾ ਨੂੰ ਯਾਦ ਕਰਦਿਆਂ ਉਹ ਬਾਰ ਬਾਰ ਆਪਣੀ ਤੀਬਰ ਇੱਛਾ ਪ੍ਰਗਟ ਕਰਦੇ ਹਨ । ਪ੍ਰਭੂ ਦੀ ਮਿਹਰ ਹੋਣ ਵਿੱਚ ਢਿੱਲ ਹੁੰਦੀ ਵੇਖਕੇ ਉਹਨਾਂ ਦੀ ਬਿਹਬਲਤਾ ਦੂੱਗਣੀ ਹੋ ਜਾਂਦੀ ਹੈ ।

"ਕਿਸ ਮੂੰਹ ਬੇਨਤੀ ਕਰਾਂ, ਅਸੰਖ ਅਪਰਾਧ ਮੇਰੇ ।"

ਆਪਣੇ ਅੰਦਰ ਘਰ ਕਰਕੇ ਬੈਠੇ ਭਾਂਤ ਭਾਂਤ ਦੇ ਮੋਹ, ਹੰਕਾਰ ਤੇ ਖ਼ਾਹਿਸਾਂ ਦੀ ਸੂੱਚੀ ਬਣਾਕੇ ਦਸਦੇ ਹਨ । ਇਸੇ ਤਰ੍ਹਾਂ ਅਗੇ ਜਾਕੇ ਕਹਿੰਦੇ ਹਨ ।

ਸ਼ਗਲ ਅਪਰਾਧ ਖਿਮਾ ਕਰੋ ਦਾਤਾ, ਅੰਧਕਾਰ ਹਟਾਉ ਦਾਤਾ ।"

ਆਪਣੇ ਅਪਰਾਧ ਵਿਸਥਾਰ ਸਹਿਤ ਦਸਦੇ ਹਨ :-

ਪਾਪੀ ਹਾਂ ਅਤੀ ਪਾਪੀ, ਕ੍ਰੋਧੀ ਹਾਂ ਅਤੀ ਕ੍ਰੋਧੀ
ਕੋਪਤਾਪ ਦਾ ਰੋਗ ਦੂਰ ਕਰੋ
ਮੇਰੀ ਰਖਿਆ ਕਰੋ, ਹਰੀ ।"

ਉਹ ਆਤਮਨਿੰਦਾ ਤੋਂ ਉੱਕਾ ਨਹੀਂ ਝਿਜਕਦੇ ।

ਤੇਰੀ ਓਟ ਤੂੰ ਹੀ ਰਖਵਾਲਾ, ਮੇਰੇ ਗੁਣ ਔਗੁਣ ਨਾਂ ਵਿਚਾਰੋ ਕੋਈ ।"

ਉਹ ਜੋਦੜੀ ਕਰਦੇ ਕਹਿੰਦੇ ਹਨ :

"ਪੁੱਤਰ ਦੇ ਅਪਰਾਧ ਮਾਂ ਖਿਮਾਂ ਕਰਦੀ ਹੈ ਜਿਵੇਂ
ਦਾਤਾ ਪੁਰੰਦਰ ਵਿੱਠਲ, ਮੈਨੂੰ ਸੰਭਾਲੋ ਤਿਵੇਂ ।"
ਦਾਤਾ ਪੁਰੰਦਰ ਵਿੱਠਲ, ਮੈਨੂੰ ਸੰਭਾਲੋ ਤਿਵੇਂ ।"

ਭਗਵਾਨ ਆਪਣੇ ਭਗਤਾਂ ਨੂੰ ਚੰਗੀ ਤਰ੍ਹਾਂ ਪਰਖਦਾ ਹੈ, ਕਸੱਵਟੀ ਤੇ ਰਗੜਕੇ,

ਭੱਠੀ ਵਿੱਚ ਤਪਾਕੇ ਵੇਖਦਾ ਹੈ । ਪਰੀਖਿਆ ਬਿਨਾਂ ਭਗਤਾਂ ਨੂੰ ਦਰਸਨ ਨਹੀਂ ਦਿੰਦਾ । ਪੁਰੰਦਰਦਾਸ ਨੂੰ ਵੀ ਇਸ ਅਗਨੀ ਪਰੀਖਿਆ ਵਿਚੋਂ ਲੰਘਣਾ ਪੈਂਦਾ ਹੈ । ਉਹਨਾਂ ਦਾ ਹਿਰਦਾ, ਹਰੀ ਦੇ ਦਰਸਨਾ ਲਈ ਬੇਚੈਨ ਹੈ । ਕਦੀ ਨਿਰਾਸ ਹੋਕੇ ਜੋਦੜੀਆਂ ਕਰਦਾ ਹੈ । ਇਸ ਬਿਹਬਲ ਦਸਾ ਦਾ ਵਰਨਣ ਕਰਦੇ ਇਕ ਦੋ ਕੀਰਤਨ ਵੇਖਦੇ ਹਾਂ

"ਮਾਤਾ ਪਿਤਾ ਨੇ ਉਸ ਦਿਨ ਤੇਰੇ ਕੋਲ ਵੇਚ ਦਿੱਤਾ ਮੈਨੂੰ
ਮੇਰੀ ਰਖਿਆ ਕਰਨ ਜੋਗਾ ਨਹੀਂ ਤਾਂ ਭਗਤ ਵਛੱਲ ਕਿਉਂ ਬਣਿਆ ?
ਮੈਂ ਨਹੀਂ ਡਰਦਾ ਤੇਰੇ ਇਸ ਨਾਂ ਤੋਂ ਹੇ ਸੱਚੇ ਪ੍ਰਭੂ ਸਾਖ਼ਿਆਤ ਪੁਰਖ
ਪੁਰੰਦਰਵਿਠੱਲ ਮੇਰੀ ਰਖਿਆ ਕਰੋ ।"

ਫੇਰ ਉਹ ਆਪਣੀ ਬਿਹੱਬਲਤਾ ਦੇ ਪ੍ਰਗਟਾਵੇ ਦਾ ਢੰਗ ਬਦਲਕੇ ਕਹਿੰਦੇ ਹਨ :

"ਤੇਰੇ ਭਰੋਸੇ ਕੌਣ ਜੀਵਿਆ ਇਸ ਜੱਗ ਵਿੱਚ ਹਰੀ"

ਪ੍ਰਸਨ ਕਰਦੇ ਹੋਏ ਪੁਛੱਦੇ ਹਨ । ਉਦਾਹਰਣ ਲਈ ਮਯੂਰਧਵੱਜ ਦੀ ਪ੍ਰੀਖਿਆ ਦਾ ਪ੍ਰਸੰਗ, ਭ੍ਰਿਗੂ ਰਿਸੀ ਦੇ ਪਾਦਨੇਤਰ ਦਾ ਪ੍ਰਸੰਗ, ਤ੍ਰਿਪਾਸੁਰ ਦੀ ਪਤਨੀ ਦੇ ਮਾਣ ਭੰਗ ਦਾ ਪ੍ਰਸੰਗ, ਕਰਣ ਦੀ ਦਰਦਨਾਕ ਮੌਤ ਦਾ ਪ੍ਰਸੰਗ, ਬਾਲੀ ਚਕਰਵਤੀ ਦਾ ਪਤਾਲਵਾਸ,, ਪੂਤਨਾ ਦੀ ਮੌਤ ਦਾ ਪ੍ਰਸੰਗ ਛੋਹਦੇ ਹਨ ਤੇ ਅੰਤ ਵਿੱਚ ਲਿਖਦੇ ਹਨ :

"ਘਰ ਘਰ ਭਿਖਿਆ ਮੰਗਦੇ ਦਾਸਾਂ ਤੋਂ ਸੁਗਾਤਾਂ ਲਵੇਂ ਤੂੰ
ਹੇ ਗਰੁੜ ਸਵਾਰ !
ਤੇਰੇ ਭਰੋਸੇ ਰਹਿਕੇ ਤਾਂ ਖਾਣ ਨੂੰ ਵੀ ਨਾ ਲੱਭੇ ।"
ਗੁੱਸੇ ਵਿੱਚ ਆ ਕੇ ਕਹਿੰਦੇ ਹਨ
ਮੇਰੀ ਇਹ ਦਸਾ ਵੇਖ ਕੇ ਵੀ ਮੇਰਾ ਹੱਥ ਛੱਡ ਜਾਵੇਂਗਾ ?

"ਭਗਤਵਛੱਲ ਦਾ ਖ਼ਿਤਾਬ ਲੈਣ ਮਗਰੋ ਤਾਂ ਭਗਤਾ ਦੇ ਅਧੀਨ ਰਹਿਣਾਂ ਪੈਂਦਾ ਹੈ ਨਾ ? ਪ੍ਰਸਨ ਕਰਦੇ ਹਨ ।

ਪੁਰੰਦਰਦਾਸ ਦੇ ਮਨ ਦੇ ਸੰਤਾਪ ਨੂੰ ਜ਼ਬਾਨ ਦੇਣ ਵਾਲੀਆਂ ਇਹ ਕੁੱਛ ਰੱਚਨਾਵਾ ਹਨ । ਉਹਨਾਂ ਦਾ ਹਿਰਦਾ ਬਿਰਹਾ ਦੀ ਪੀੜ, ਦੁਖ ਤੇ ਸੰਤਾਪ ਦੀ ਅਗਨੀ ਵਿੱਚ ਪੱਕ ਜਾਂਦਾ ਹੈ ਤਾ ਉਹਨਾਂ ਨੂੰ ਪਰਮਾਤਮਾ ਦੇ ਦਰਸਨ ਹੁੰਦੇ ਹਨ । ਇਹ ਅੱਡ ਅੱਡ ਪੜਾਅ ਉਹਨਾਂ ਦੀਆਂ ਰਚੱਨਾਵਾਂ ਵਿੱਚ ਸਪਸਟ ਨਜਰੀ ਆਉਂਦੇ ਹਨ ।

ਆਪਣਾ ਮਨ ਹਰੀ ਨੂੰ ਅਰਪਣ ਕਰਨ ਮਗਰੋ ਪੁਰੰਦਰ ਦਾਸ ਨੂੰ ਸੁਫਨੇ

ਵਿੱਚ ਹਰੀ ਦੇ ਦਰਸ਼ਨ ਹੁੰਦਿਆਂ ਹੀ ਉਹਨਾਂ ਦੀ ਅਨੰਦ ਰੂਪੀ ਡੋਡੀ ਦੀਆ ਪੰਖੜੀਆਂ ਖੁਲ੍ਹ ਜਾਂਦੀਆਂ ਹਨ ।

"ਡਿੱਠਾ ਨੀਂ ਮੈ ਸੁਫਨੇ ਵਿੱਚ ਗੋਵਿੰਦ
ਡਿੱਠਾ ਨੀਂ ਮੈਂ ਸੋਨੇ ਤੇ ਰਤਨਾ ਦੀ ਖਾਣ ਨੂੰ

ਉਹਨਾਂ ਦੀ ਖੁਸੀ ਦਾ ਕੋਈ ਠਿਕਾਣਾ ਨਹੀਂ ਰਹਿੰਦਾ । ਸਿਰ ਤੋਂ ਲੈਕੇ ਪੈਰਾ ਤਾਂਈ ਡਿੱਠੇ ਸੁੰਦਰਸਵਾਮੀ ਦੀ ਮੂਰਤੀ ਦਾ ਵਿਸਥਾਰ ਸਹਿਤ ਵਰਨਣ ਕਰਦੇ ਹਨ ।

ਸੁੰਦਰ ਸਲੋਨੇ ਪੁਰੰਦਰ ਵਿਠੱਲ ਨੂੰ
ਮੈਂ ਅੱਖੀਂ ਡਿੱਠਾ
ਉਸਦੀ ਸੋਭਾ ਗਾਵਾਂ
ਦਰਸ਼ਨ ਕਰਕੇ ਭੈ ਦੂਰ ਹੋਇਆ ।"

ਸੁਪਨਾਂ ਭੰਗ ਹੋਣ ਤੇ ਆਪਣੇ ਅਨੰਦ ਦਾ ਵਰਨਣ ਕਰਦੇ ਹਨ । ਇਹ ਪੁਰੰਦਰਦਾਸ ਦੇ ਦੈਵੀ ਅਨੁਭਵ ਦਾ ਪਹਿਲਾ ਕਦਮ ਹੈ । ਨਿਰਾਸਾ ਦੇ ਬੱਦਲ ਖਿੰਡ ਪੁੰਡ ਗਏ । ਉਹਨਾਂ ਦੀ ਇੱਛਾ ਪੂਰਨ ਹੋ ਗਈ । ਭਗਵਾਨ ਦੀ ਜਦੋਂ ਆਪਣੇ ਭਗਤ ਤੇ ਕਿਰਪਾ ਹੋ ਜਾਏ ਤਾ ਜਦੋਂ ਵੀ ਭਗਤ ਯਾਦ ਕਰੇ ਅਵੱਸ ਬਹੁੜਦਾ ਹੈ । ਪੁਰੰਦਰਦਾਸ ਨੂੰ ਇਸਦਾ ਅਨੁਭਵ ਹੋ ਗਿਆ ਹੈ ।

"ਡਿੱਠਾ ਨੀਂ ਮੈਂ ਅੱਖੀਂ ਡਿੱਠਾ, ਡਿੱਠਾ ਮੈ ਗੋਬਿੰਦ
ਪਾਂਡਵਾ ਦਾ ਪੱਖੀ ਕਮਲਨੈਣ ਗੋਬਿੰਦ ।"
"ਤੇਰੇ ਸਹਾਰੇ ਕੌਣ ਜੀਵਿਆ ? ਦਾ ਦੂਸਣ ਲਾਉਣ ਵਾਲੇ
"ਤੇਰੇ ਭਰੋਸੇ ਹੀ ਜੀਵਿਆ, ਬਿਨ ਤੇਰੇ ਨਾ ਬਚਿਆ ਜਾਏ"

ਕਹਿਣ ਲੱਗ ਪਏ ਹਨ । ਚੇਤਨਾ ਉਪਰਲੀ ਅਵਸੱਥਾ ਵਿੱਚ ਪੁੱਜ ਗਈ ਜਾਪਦੀ ਹੈ । ਉਹਨਾਂ ਦਾ ਤ੍ਰਿਪਤ ਮਨ ਇਥੇ ਹੀ ਨਹੀਂ ਰੁਕਦਾ

"ਸਭ ਥਾਂਈ ਪੁਰੰਦਰ ਵਿੱਠਲ, ਸੰਸਾ ਨਾ ਕੋਈ
ਜਿਥੇ ਭਗਤ ਬੁਲਾਏ ਹਰੀ ਪਹੁੰਚੇ ਉਸ ਥਾਂ ਹੀ ।"

ਹੁਣ ਉਹਨਾ ਨੂੰ ਇਸ ਬਾਰੇ ਭਰੋਸਾ ਹੋ ਗਿਆ ਹੈ ਤੇ ਉਹ ਦੂਜਿਆਂ ਨੂੰ ਵੀ ਭਰੋਸਾ ਦੁਆ ਸਕਦੇ ਹਨ ਆਪਣੇ ਭਰੋਸੇ ਦੀ ਪੁਸਟੀ ਲਈ ਉਹ ਪ੍ਰਹਿਲਾਦ, ਅਜਾਮਲ, ਗਜੇਂਦਰ ਤੇ ਦ੍ਰੋਪਦੀ ਆਦਿ ਦੀਆਂ ਉਦਾਹਰਣਾਂ ਦਿੰਦੇ ਹਨ । ਪੁਰੰਦਰਦਾਸ ਦਾ ਇਹ ਅਪਰੋਖ ਦਾ ਅਨੁਭਵ ਉਹਨਾਂ ਦੇ ਉਦੇਸ ਦੇ ਰਾਹ ਦਾ ਇਕ ਵੱਡਾ ਮੀਲ ਪੱਥਰ ਜਾਪਦਾ ਹੈ ।

ਹੁਣ ਤਾਂਈ ਪੁਰੰਦਰਦਾਸ ਨੂੰ ਪਰਮਾਤਮਾ ਦੇ ਦਰਸਨਾ ਲਈ ਬੜੀ ਬੇਚੈਨੀ

ਸੀ । ਪਰਮਾਤਮਾ ਦੀ ਮਿਹਰ ਹੋਣ ਦੇ ਬਾਦ, ਪ੍ਰਭੂ ਦੀ ਸੇਵਾ ਕਰਕੇ ਆਪਣਾ ਜੀਵਨ ਸਾਰਥਕ ਕਰਨ ਦੀ ਉਹਨਾਂ ਦੀ ਇੱਛਾ ਬੜੀ ਤੀਬਰ ਹੋ ਗਈ । ਉਹ ਭਗਵੰਤ ਦੀ ਸੇਵਾ ਵਿੱਚ ਨਿਰੰਤਰ ਜੁਟੀ ਰਹਿੰਦੀ ਲਕਸ਼ਮੀ (ਵਿਸਨੂ ਦੀ ਪਤਨੀ) ਦੀ ਸੇਵਾ ਨੂੰ ਆਪਣਾ ਆਦਰਸ ਬਣਾ ਲੈਂਦੇ ਹਨ । ਉਸਦਾ ਧਿਆਨ ਧਰਕੇ ਕਹਿੰਦੇ ਹਨ ।

"ਧੰਨ ਲਕਸ਼ਮੀ, ਤੂੰ ਮਹਾਨ ਹੈਂ ਲਕਸਮੀ ਹਰੀ ਸੇਵਾ ਵਿੱਚ ਲੱਗੀ ।" ਲਕਸ਼ਮੀ ਦੇਵੀ ਦੀ ਸੇਵਾ ਭਾਵਨਾਂ ਤੋ ਬਲਿਹਾਰੇ ਜਾਂਦੇ ਹਨ । ਵਿਦੁਰ ਨੇ ਪ੍ਰਭੂ ਨੂੰ ਇਕ ਪਿਆਲਾ ਦੁਧ ਪੀਣ ਲਈ ਦਿੱਤਾ ਤੇ ਉਹਨਾਂ ਖੁਸ਼ ਹੋਕੇ ਦੁਧ ਦਾ ਦਰਿਆ ਵਗਾ ਦਿੱਤਾ । ਭਗਵੰਤ ਦਾ ਭਗਤ ਪ੍ਰੇਮ ਵੇਖ ਉਹ ਅਸਚਰਜ ਹੋ ਜਾਂਦੇ ਹਨ ਤੇ ਲਿਖਦੇ ਹਨ

"ਵਿਦੁਰ ਦੇ ਭਾਗ ਸਾਰਾ ਬ੍ਰਹਿਮੰਡ ਸਲਾਹੇ ।"
ਗਾਉਂਦੇ ਹੋਏ ਇਹਨਾਂ ਭਾਗਾਂ ਦੀ ਇੱਛਾ ਕਰਦੇ ਹਨ ।
"ਗੋਪੀਆਂ ਦੇ ਭਾਗਾਂ ਵਿੱਚ ਕ੍ਰਿਸਣ ਦੇ ਚਾਅ ਮਲ੍ਹਾਰ ।"

ਉਹਨਾਂ ਦੇ ਚੰਗੇ ਭਾਗਾਂ ਦੀ ਪ੍ਰਸੰਸਾ ਕਰਦੇ ਹਨ । ਗੋਪੀਆਂ ਜਿਵੇਂ ਬਾਲ ਗੁਪਾਲ ਨੂੰ ਮੱਖਣ ਖੁਆਓਂਦੀਆਂ ਤੇ ਉਸਤੋਂ ਵਾਰੇ ਨਿਆਰੇ ਜਾਂਦੀਆਂ ਹਨ, ਉਸਦਾ ਚਿੱਤ੍ਰਣ ਉਹਨਾਂ ਬੜੇ ਸੁੰਦਰ ਢੰਗ ਨਾਲ ਕੀਤਾ ਹੈ ।

"ਕਦੋਂ ਗਲ ਲਾਵੋਗੇ ਪ੍ਰਭੂ । ਕਦੋਂ ਗਲ ਲਾਵੋਗੇ ।
ਮਿੱਠੇ ਬੋਲ ਸੁਣਾ ਕਦੋ ਠੰਢ ਪਾਵੋਗੇ ।"
"ਮਨ ਵਿੱਚ ਵਾਸ ਕਰੋ ਕ੍ਰਿਸ਼ਣਾਂ ਸਦਾ ਮੇਰੇ ਮਨ ਵਿੱਚ ਵਾਸ ਕਰੋ
ਸਿਰੀ ਵਲੱਭ ਮਰੱਦਨਾਂ ਮੇਰੇ ਮਨ ਵਿੱਚ ਵਾਸ ਕਰੋ
ਗਲ ਮੋਤੀਆਂ ਦੀ ਮਾਲਾ, ਸਦਾ ਤੇਰੀ ਮਹਿਮਾਂ ਗਾਵਾਂ ।"

ਮੁੜ ਮੁੜ ਬਾਲ ਕ੍ਰਿਸ਼ਣ ਦੀ ਸੇਵਾ ਲਈ ਉਹਨਾਂ ਦਾ ਮਨ ਤਾਂਘਦਾ ਹੈ । ਆਪਣੇ ਮਨ ਵਿੱਚ ਮਾਧਵ ਦੀ ਮੂਰਤੀ ਨੂੰ ਬਿਠਾਕੇ ਸੰਤੁਸਟ ਹੋਣ ਵਾਲੇ ਪੁਰੰਦਰਦਾਸ ਦੀ ਸੇਵਾ ਭਾਵਨਾਂ ਬੜੀ ਮਹਾਨ ਹੈ ।

ਪ੍ਰਭੂ ਦੇ ਦਰਸਨਾਂ ਤੋਂ ਪ੍ਰਾਪਤ ਹੋਏ ਅਨੰਦ ਨਾਲ ਸੰਤੁਸ਼ਟ ਪੁਰੰਦਰਦਾਸ ਨੂੰ ਦਾਸ ਪ੍ਰਥਾ ਦੀ ਭਿਖਿਆ ਮੰਗਣ ਦੀ ਮਰਿਆਦਾ ਤੇ ਵੀ ਕੋਈ ਘਟ ਗਰਵ ਨਹੀਂ ਸੀ । ਇਸ ਤੋਂ ਪ੍ਰਾਪਤ ਅਨੰਦ ਨੂੰ ਉਹ ਆਪਣੇ ਇਕ ਕੀਰਤਨ ਵਿੱਚ ਪ੍ਰਗਟ ਕਰਦੇ ਹਨ ।

"ਮਧੂ ਮੱਖੀ ਦੀ ਬਿਰਤੀ ਮੇਰੀ
ਇਹ ਹੈ ਬੜੀ ਪਿਆਰੀ ਪਿਆਰੀ

ਪਦਮਨਾਭ ਚਰਣ ਕਮਲਾਂ ਦਾ ਮੈਂ ਭੌਂਰਾ
ਪੈਰਾਂ ਵਿੱਚ ਘੁੰਗਰੂ ਬਣ ਕ੍ਰਿਸਣ ਦੇ ਗੁਣ ਗਾਵਾਂ
ਰੰਗਨਾਥ ਦੇ ਗੁਣ ਗਾਵਾਂ
ਦਰਸਨ ਕਰ ਅੱਖੀਆਂ ਠਰੀਆਂ
ਲਖਮੀ ਪਤੀ ਪੁਰੰਦਰ ਵਿਠੱਲ, ਤੇਰੇ ਵਿੱਚ ਰਮ
ਤੇਰੀ ਭਗਤੀ ਦਾ ਅਨੰਦ ਪਾਵਾਂ"

ਇਸੇ ਤਰ੍ਹਾਂ ਹਰੀਦਾਸਾਂ ਤੇ ਵੀ ਪੁਰੰਦਰਦਾਸ ਨੂੰ ਬੜਾ ਗਰਵ ਤੇ ਮਾਣ ਸੀ । ਹਰੀਦਾਸਾਂ ਦੀ ਹਰ ਵਸਤੂ ਉਹਨਾਂ ਨੂੰ ਮੁਕਤੀ ਦਾ ਸਾਧਨ ਜਾਪਦੀ ਹੈ । ਉਹਨਾ ਪ੍ਰਤੀ ਆਪਣੀ ਸਰਧਾ ਭਾਵਨਾ ਉਹਨਾਂ ਆਪਣੇ ਇਕ *ਉਗਭੋਗ ਵਿੱਚ ਇਸ ਤਰ੍ਹਾਂ ਚਿਤ੍ਰਿਤ ਕੀਤੀ ਹੈ :

"ਤੰਬੂਰੀ ਵਜਾਂਦਿਆਂ ਭਵਸਾਗਰ ਪਾਰ ਹੋਵੇ
ਖੜਤਾਲ ਖੜਕਾਂਦਿਆਂ ਦੇਵਾਂ ਦਾ ਸੰਗ ਮਿਲੇ
ਘੁੰਗਰੂਆਂ ਦੀ ਛਣਕ ਦੁਸ਼ਟਾਂ ਦਾ ਨਾਸ ਕਰੇ
ਹਰੀ ਸਿਮਰਨ, ਹਰੀ ਦਰਸਨ ਕਰਦਿਆਂ
ਪੁਰੰਦਰ ਵਿਠੱਲ, ਬੈਕੁੰਠ ਵਿੱਚ ਵਾਸ ਹੋਵੇ"

ਹਰੀਦਾਸਾਂ ਦੇ ਤੰਬੂਰੀ ਤਾਲ ਤੇ ਘੁੰਗਰੂਆਂ ਦੀ ਸਾਰਥਕਤਾ ਦਾ ਪੁਰੰਦਰਦਾਸ ਨੇ ਇਥੇ ਬੜੇ ਅਰਥਪੂਰਣ ਢੰਗ ਨਾਲ ਪ੍ਰਯੋਗ ਕੀਤਾ ਹੈ । ਮਧੂਮੱਖੀ ਦੇ ਕੰਮ ਦੀ ਗੰਭੀਰਤਾ, ਉਸਦੀ ਮਿਠਾਸ ਦੀ ਪ੍ਰਸੰਸਾ ਕਰਦੇ ਹੋਏ ਲਿਖਦੇ ਹਨ ਕਿ ਹਰੀਦਾਸਾਂ ਦੇ ਇਹ ਸਾਧਨ ਵੀ ਉਹਨਾਂ ਦੀ ਉਦੇਸ ਪੂਰਤੀ ਵਿੱਚ ਸਹਾਈ ਹੁੰਦੇ ਹਨ । ਉਹਨਾਂ ਦੇ ਨਿੱਜੀ ਅਨੁਭਵ ਦੇ ਪ੍ਰਗਟਾਉ ਦੇ ਪੱਖੋਂ ਇਹ ਉਗਾਭੋਗ ਵਿਸੇਸ ਧਿਆਨ ਮੰਗਦਾ ਹੈ ।

ਹਰੀਦਾਸ ਬਨਣ ਤੋਂ ਬਾਦ ਪੁਰੰਦਰਦਾਸ ਨੂੰ ਅਥਾਹਿ ਅਨੰਦ ਦੀ ਪ੍ਰਾਪਤੀ ਹੋਈ । ਉਹਨਾਂ ਦੇ ਕਥਨ ਅਨੁਸਾਰ ਹਰੀਦਾਸ ਕਲਪਬਿਰਖ ਬਣ ਗਏ ਸਨ । ਇਸ ਲਈ ਉਹ ਕਹਿੰਦੇ ਹਨ ।

"ਦੇਖੋ ਥਾਂ ਥਾਂ ਘੁੰਮਦੇ ਦਾਸ, ਨਰ ਨਹੀਂ, ਕਲਪਬਿਰਖ ਹਨ"।

ਉਹ ਵਿਸਮਿਤ ਹੋਏ ਕਹਿੰਦੇ ਹਨ

"ਦੁਧ ਵਿੱਚ ਰਲਿਆ ਜਲ, ਜਲ ਨਹੀਂ ਰਹਿੰਦਾ
ਪਾਣੀ ਵਿਚੋਂ ਬਣਿਆ ਮੋਤੀ, ਪਾਣੀ ਨਹੀਂ ਰਹਿੰਦਾ
ਅੱਗ ਵਿੱਚ ਪਕਿੱਆ ਭਾਂਡਾ, ਮਿੱਟੀ ਨਹੀਂ ਰਹਿੰਦਾ
ਵਿਸਣੂ ਦੀ ਸਰਣ ਆਏ ਨਰ, ਨਰ ਕਿਵੇਂ ਰਹਿ ਸਕਦੇ ਹਨ ।" ਮੁੜ ਮੁੜ

* ਸੰਗੀਤਰਚਨਾਂ

ਉਹ ਹਰੀ ਦਾਸਾਂ ਦੀ ਮਹਾਨਤਾ, ਉਹਨਾਂ ਦੀ ਸ੍ਰੇਸਟੱਤਾ ਦਾ ਵਰਨਣ ਕਰਦੇ ਹਨ । ਇਤਨੇਂ ਵਿੱਚ ਵੀ ਉਹਨਾਂ ਦੀ ਤਸੱਲੀ ਨਹੀਂ ਹੁੰਦੀ

"ਪਾਰਬ੍ਰਹਮ ਵਿਸ਼ਣੂ ਚਰਬ੍ਰਹਮ ਵੈਸਣਵ" ।

ਅਰਥਾਤ ਵਿਸ਼ਣੂ ਪਾਰਬ੍ਰਹਮ ਤੇ ਭਗਤ ਵਿਸਣੂ ਵਿੱਚ ਵਿਸਵਾਸ ਰਖਣ ਵਾਲਾ ਵੈਸਣੱਵ । ਬੜੇ ਸੰਖੇਪ ਜਿਹੇ ਢੰਗ ਨਾਲ ਉਹਨਾਂ ਹਰੀ ਤੇ ਹਰੀਦਾਸਾਂ ਦੇ ਨਿਕਟ ਸੰਬੰਧ ਨੂੰ ਸਪਸਟ ਕੀਤਾ ਹੈ ।

"ਕਿੰਨੇ ਜਨਮਾ ਦੇ ਪੁੰਨਾਂ ਮਗਰੋਂ ਕੋਈ ਦਾਸ, ਬਣੇ ।"

ਗੁਰੂ ਦੀ ਕਿਰਪਾ ਤੇ ਹਰੀਦਾਸਾਂ ਦਾ ਸੰਗ ਲੋਚਦੇ ਪੁਰੰਦਰਦਾਸ ਹੁਰਾਂ ਨੂੰ ਜਦੋਂ ਇਹ ਦੋਵੇਂ ਅਮੁੱਲ ਵਸੱਤਾਂ ਮਿਲ ਗਈਆਂ ਤਾਂ ਉਹ ਆਪਣੇ ਸਾਂਤ ਤੇ ਤ੍ਰਿਪਤ ਹਿਰਦੇ ਨਾਲ ਗਾਉਂਦੇ ਹਨ :-

ਸ੍ਰੇਸਟ ਗੁਰੂ ਦਾ ਵਰ ਮਿਲਿਆ, ਹੋਰ ਕੀ ਚਾਹੀਦੈ, ਹੋਰ ਕੀ ਚਾਹੀਦੈ ।
ਹਰੀਦਾਸਾਂ ਦਾ ਸੰਗ ਲਭਿੱਆ, ਹੋਰ ਕੀ ਚਾਹੀਦੈ, ਹੋਰ ਕੀ ਚਾਹੀਦੈ ।
ਮੋਹ ਮਾਇਆ ਤੋਂ ਪਿੱਛਾ ਛੁਟਿਆ, ਹੋਰ ਕੀ ਚਾਹੀਦੈ, ਹੋਰ ਕੀ ਚਾਹੀਦੈ ।
ਕਮਲਨੈਣ ਦਾ ਨਾਂ ਜੀਭ ਤੇ ਵਸਿੱਆ, ਹੋਰ ਕੀ ਚਾਹੀਦੈ, ਹੋਰ ਕੀ ਚਾਹੀਦੈ ।

ਅਨੰਦ ਦਾ ਸੁਆਦ ਵਰਨਣ ਤੋਂ ਬਾਹਰ, ਕਿਵੇਂ ਆਖਾਂ, ਕਿਵੇਂ ਆਖਾ ।
ਨੰਦ ਬਾਲ ਦੀ ਮਹਿਮਾ ਸਾਰੀ ਹੋਰ ਕੀ ਆਖਾਂ, ਹੋਰ ਕੀ ਆਖਾਂ ।

ਉਹਨਾਂ ਦੇ ਮਨ ਦੀ ਭਟਕਣਾਂ ਦੂਰ ਹੋ ਗਈ ਜਾਪਦੀ ਹੈ । ਟਿਕੇ ਹੋਏ ਸਥਿਰ ਮਨ ਦਾ ਚਿਤਰ ਉਭਰਦਾ ਹੈ । ਸੰਸਾਰ ਦੀ ਮੋਹ ਮਾਇਆ, ਮਦ ਹੰਕਾਰ ਤੋਂ ਛੁਟਕਾਰਾ ਪਾ ਕੇ ਕਿਰਤਾਰਥ ਹੋਇਆ ਵਿਅੱਕਤੀ ਹੀ ਇਹ ਸਭ ਕੁੱਛ ਕਹਿ ਸਕਦਾ ਹੈ । ਹੁਣ ਉਹਨਾਂ ਦੀ ਜੀਭ ਤੇ ਹਰੀ ਨਾਮ ਦੀ ਲੀਲਾ ਦਾ ਹੀ ਗੁਣ ਗਾਨ ਹੈ । ਇਹੀ ਉਹਨਾਂ ਦਾ ਅਖੁੱਟ ਖਜ਼ਾਨਾ ਹੈ । ਇਸੇ ਕਾਰਨ ਉਹ ਪਰਮਾਤਮਾ ਨਾਲ ਖੁਲ੍ਹੀਆਂ ਡੁਲ੍ਹੀਆ ਗੱਲਾਂ ਕਰਨੋ ਵੀ ਨਹੀਂ ਝਿਜਕਦੇ ।

"ਨਾ ਤੇਰੀ ਪਰਵਾਹ, ਨਾ ਕੋਈ ਅਹਿਸਾਨ ਤੇਰਾ
ਤੇਰੇ ਨਾਮ ਦਾ ਆਸਰਾ ਹੀ ਬਥੇਰਾ ਮੈਨੂੰ ।

ਸੁਨਿਆਰਾ ਸ੍ਰੀ ਨਿਵਾਸ ਨਾਇਕ ਆਪਣੀ ਨਿਰੰਤਰ ਸਾਧਨਾ ਨਾਲ ਸ੍ਰੇਸਟ ਗਿਆਨ ਦੀ ਪ੍ਰਾਪਤੀ ਕਰ ਪਰਮ ਪਵਿੱਤਰ ਪੁਰੰਦਰ ਦਾਸ ਦਾ ਨਾਮ ਪ੍ਰਾਪਤ ਕਰਕੇ ਪ੍ਰਸਿੱਧ ਹੋ ਗਿਆ । ਆਤਮ ਚਿੰਤਨ ਤੇ ਆਤਮ ਸੁਧੀ ਦੀ ਭੱਠੀ ਵਿੱਚ ਤਪਕੇ ਉਹ ਸਾਫ ਤੇ ਸ਼ੁੱਧ ਹੋ ਗਏ । ਭਗਤੀ ਦੇ ਬੱਲ ਤੇ ਅਧਿਆਤਮਕ ਸੰਸਾਰ ਵਿੱਚ ਉਹਨਾ ਬੜਾ ਉੱਚਾ ਸਥਾਨ ਪ੍ਰਾਪਤ ਕੀਤਾ । ਉਹਨਾਂ ਦੇ ਹਿਰਦੇ ਵਿਚੋਂ ਨਿਕਲਿਆ ਹਰ ਇਕ ਸ਼ਬਦ ਸਹਿਜ ਸੁਭਾ ਹੀ ਸਾਹਿਤ ਦਾ ਰੂਪ ਧਾਰਨ ਕਰ ਗਿਆ ।

# ਪੁਰੰਦਰਦਾਸ ਦੀਆਂ ਰੱਚਨਾਵਾਂ ਦਾ ਅਧਿਐਨ

## ਅਧਿਆਤਮਕ ਮਹਾਨਤਾ

ਪੁਰੰਦਰਦਾਸ ਦੀਆਂ ਰਚੱਨਾਵਾਂ ਦੀ ਅਧਿਆਤਮਕ ਮਹਤੱਤਾ ਦਾ ਅਧਿਐਨ ਦੋ ਪੜਾਆਂ ਵਿੱਚ ਕਰ ਸਕਦੇ ਹਾਂ। ਪਹਿਲਾ ਹੈ ਉਹਨਾਂ ਦੀ ਅਥਾਹ ਸਰਧਾ ਤੇ ਭਗਤੀ, ਅਵਤਾਰਤ੍ਰਯ (ਹਨੂਮਾਨ, ਭੀਮ ਤੇ ਮਧੂਵਾਚਾਰਿਆ) ਦੀ ਮਹਿਮਾਂ, ਹਰੀਨਾਮ ਤੇ ਹਰੀਦਾਸਾਂ ਲਈ ਪ੍ਰਗੱਟ ਕੀਤਾ ਗੌਰਵ-ਇਸ ਪੜਾਅ ਤੇ ਉਹਨਾਂ ਦੀ ਵਿਚਾਰਧਾਰਾ ਬੜੀ ਸੀਮਿਤ ਅਤੇ ਸੰਪ੍ਰਦਾਇਕ ਢੰਗ ਦੀ ਹੈ।

ਦੂਸਰਾ ਪੜਾਅ ਹੈ ਜਦੋਂ ਅਪਰੋਖ ਦਾ ਅਨੁਭਵ ਹੋ ਜਾਣ ਤੇ ਉਹ ਭਗਵੰਤ ਦੀ ਅਰਾਧਨਾਂ ਕਿਸੇ ਵੀ ਢੰਗ ਨਾਲ ਕਰਕੇ ਆਤਮਤ੍ਰਿਪਤੀ ਪਰਾਪਤ ਕਰਨ ਦਾ ਅਪੂਰਬ ਚਿੱਤਰਣ ਕਰਦੇ ਹਨ।

ਸ਼੍ਰੀ ਵਿਆਸਰਾਏ ਨੇ ਮਾਧਵਮੱਤ ਦੇ ਪ੍ਰਮੁੱਖ ਵਿਚਾਰ ਇਸ ਤਰ੍ਹਾਂ ਪੇਸ਼ ਕੀਤੇ ਹਨੇ।

"ਹਰੀ ਸਰਵੋਤਮ ਹੈ, ਜਗਤ ਸੱਤ ਹੈ, ਪੰਜ ਭੇਦ ਸੱਤ ਹਨ (1) ਜੜ੍ਹ ਜੜ੍ਹ ਵਿਚ ਭੇਦ (2) ਜੀਵ ਜੜ੍ਹ ਵਿੱਚ ਭੇਦ (3) ਜੀਵ ਜੀਵ ਵਿਚ ਭੇਦ (4) ਜੜ੍ਹ ਪਰਮਾਤਮਾ ਵਿੱਚ ਭੇਦ (5) ਪਰਮਾਤਮਾ ਅਤੇ ਜੀਵ ਵਿੱਚ ਭੇਦ। ਇਹ ਤਾਰਤਮਯ (ਭੇਦ) ਸ਼ੁਰੂ ਤੋਂ ਹੀ ਚਲੇ ਆ ਰਹੇ ਹਨ। ਪਰਮਾਤਮਾ ਦੇ ਸਰੂਪ ਦੇ ਦਰਸਨਾ ਵਿੱਚ ਹੀ ਮੁਕਤੀ ਹੈ। ਇਸਦੇ ਲਈ ਪਵਿੱਤਰ ਭਗਤੀ ਹੀ ਇਕ ਸਾਧਨ ਹੈ। ਪਰਤੱਖ, ਅਨੁਮਾਨ, ਉਪਨਿਸ਼ਦ ਵੇਦ ਪ੍ਰਮਣ ਹਨ -

ਸ਼੍ਰੀ ਹਰੀ ਨੂੰ ਸਿਰਫ ਵੇਦਾਂ ਦੇ ਅਧਿਐਨ ਰਾਹੀਂ ਹੀ ਜਾਣਿਆ ਜਾ ਸਕਦਾ ਹੈ। ਸ਼੍ਰੀ ਮਧਵਾ ਚਾਰਿਆ ਦੇ ਮੁਖ ਵਿਚਾਰ ਪ੍ਰਗਟਾਉਂਦੀ ਇਸ ਰਚਨਾਂ ਦਾ ਨਾਮ 'ਨਵਰਤਨ ਮਾਲਿਕਾ' ਹੈ। ਪਰੰਦਰਦਾਸ ਦੀਆਂ ਕੁੱਛ ਰਚਨਾਵਾਂ ਨੂੰ ਇਸ ਪਿਛੋਕੜ ਵਿੱਚ ਵੇਖੀਏ ਤਾਂ ਨਾਂ ਸਿਰਫ ਉਹਨਾਂ ਦੇ ਵੈਸਣਵ ਮੱਤ ਸੰਬੰਧੀ ਵਿਚਾਰ ਪ੍ਰਗਟ ਹੁੰਦੇ ਹਨ, ਸਗੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਉਹਨਾਂ ਨੇ ਅਜਿਹੇ ਮਹੱਤਵਪੂਰਣ ਵਿਚਾਰ ਕਿਸ ਤਰ੍ਹਾਂ ਸਰਲ ਕਨੱੜ ਵਿੱਚ ਪ੍ਰਗਟ ਕੀਤੇ ਹਨ।

ਹੇਠ ਲਿਖੇ ਕੀਰਤਨ ਵਿੱਚ ਉਹ ਆਪਣੇ ਗੁਰੂ ਦੇ ਪ੍ਰਗਟਾਊ ਢੰਗ ਦੀ ਪੈਰਵੀ ਕਰਦੇ ਹਨ ਅਤੇ ਬਹੁਤ ਸਾਰੇ ਵਿਚਾਰ ਉਹਨਾਂ ਨੇ ਜਿਉਂ ਦੇ ਤਿਉਂ ਪੇਸ਼ ਕਰ ਦਿਤੇ ਹਨ ।

"ਸੱਤ ਜਗਤ ਦੇ ਪੰਜ ਭੇਦ ਹਨ
ਨਿੱਤ ਸ੍ਰੀ ਗੋਵਿੰਦ ਦੀ ਰਜ਼ਾ ਜਾਣ
ਕਹੋ ਸ੍ਰੀ ਕ੍ਰਿਸ਼ਣ ਸਰਵਸ਼੍ਰੇਟ
ਜੀਵ ਈਸ਼ ਵਿੱਚ ਭੇਦ ਸਦਾ, ਜੀਵ ਜੀਵ ਵਿੱਚ ਹੈ ।
ਜੀਵ ਜੜ੍ਹ ਵਿੱਚ ਭੇਦ, ਜੜ੍ਹ ਜੜ੍ਹ ਵਿੱਚ ਭੇਦ
ਜੜ ਪਰਮਾਤਮਾ ਵਿੱਚ ਭੇਦ ਹੈ
ਅਨੰਤਗੁਣਾਂ ਤੋਂ ਅਧਿਕ ਆਦਿ ਪੁਰੰਦਰਵਿਠੱਲ ।

ਉਸਤੋਂ ਵੱਧ ਨਾ ਕੋਈ, ਉਸਦੇ ਸਮਾਨ ਨਾਂ ਕੋਈ, ਹਨੂਮਾਨ ਦੇ ਕੰਵਲ ਹਿਰਦੇ ਵਿੱਚ ਵਸੇ ।" ਅਠਾਂ ਬੰਦਾਂ ਦੇ ਇਸ ਕੀਰਤਨ ਵਿੱਚ ਦਵੈਤ ਸਿਧਾਂਤ ਦੇ ਮੁੱਖ ਅੰਸ਼ਾਂ ਨੂੰ ਉਹਨਾਂ ਨੇ ਬੜੇ ਸੂਤਰਮਈ ਢੰਗ ਨਾਲ ਸ਼ਾਸਤਰੀ ਪਰਿਭਾਸ਼ਾ ਦੇ ਕੇ ਨਿਰੂਪਣ ਕੀਤਾ ਹੈ । ਇਹਨਾਂ ਸਾਰੀਆਂ ਗੱਲਾਂ ਨੂੰ ਅੱਡ ਅੱਡ ਕਰ ਕੇ ਪ੍ਰਗਟ ਕਰਦਿਆਂ ਉਹਨਾਂ ਦੀ ਦੈਵੀ ਬਾਣੀ ਦੀ ਰਮਣੀਕਤਾ ਉਜਾਗਰ ਹੁੰਦੀ ਹੈ । ਸ੍ਰੀ ਹਰੀ ਤੇ ਉਹਨਾਂ ਦੇ ਪਰਿਵਾਰ ਵਿੱਚਲੇ ਸੰਬੰਧ ਤੇ ਭੇਦ ਉਹਨਾਂ ਇਕ ਉਗਾਭੋਗ ਵਿੱਚ ਇਸ ਤਰ੍ਹਾਂ ਅੰਕਿਤ ਕੀਤੇ ਹਨ ।

ਨਿੱਤਪਤੀ ਭਾਵ ਲਖਮੀ ਦੇਵੀ ਨੂੰ
ਨਿਤ-ਪੁੱਤਰ ਭਾਵ ਬ੍ਰਹਮਾਂ ਹਨੂਮਾਨ ਨੂੰ
ਨਿੱਤ ਪਤੋਰਾਭਾਵ ਗਰੁੜ, ਸ਼ੇਸ਼, ਸ਼ਿਵਾ ਨੂੰ
ਨਿੱਤ ਸੇਵਕਭਾਵ ਇੰਦਰ, ਕਾਮ ਹਰ ਜੀਵਾਂ ਨੂੰ
ਪੁਰੰਦਰ ਵਿਠੱਲ ।

ਇਹਨਾਂ ਸਾਰੇ ਦੇਵਤਿਆਂ ਦੇ ਸਥਾਨ ਇਕ ਸੂਚੀ ਬਣਾਕੇ ਦਸੱਣ, ਤੇ ਉਹ ਸਾਰੇ ਕਿਵੇਂ ਹਰੀ ਦੇ ਸੰਬੰਧੀ ਹਨ ਇਹ ਦੱਸਣ ਵਿੱਚ ਕਿੰਨਾ ਅੰਤਰ ਹੈ ।

ਹਰੀ ਦੀ ਸਰਬਉਤਮੱਤਾ ਨੂੰ ਸਿੱਧ ਕਰਨ ਲਈ ਪੁਰੰਦਰਦਾਸ ਕਈ ਢੰਗ ਅਪਣਾਉਂਦੇ ਹਨ ।

"ਸਾਰੇ ਦੇਵ ਵਿਸ਼ਣੂ ਤੋਂ ਪਿੱਛੇ, ਝੂਠ ਆਖਾਂ ਤਾਂ ਮੈਂ ਸੱਪ ਦੀ ਸਿਰੀ ਫੜਾਂ "। ਇਹ ਸੰਹੁ ਖਾਕੇ ਕਹਿਣ ਦਾ ਇਕ ਤਰੀਕਾ ਹੈ ।

"ਉਸ ਦਿਨ ਹੀ ਨਿਰਣਾ ਹੋ ਗਿਆ ਸੀ ਕਿ ਇੰਦਰਪਤੀ ਸਰਵੋਤਮ ।" ਸਾਸਤਰਾਂ ਦੇ ਅਧਾਰ ਤੇ ਪੁਸ਼ਟੀ ਕਰਨ ਦਾ ਦੂਸਰਾ ਢੰਗ ਹੈ ।

"ਮੇਰਾ ਦੇਵ, ਤੇਰਾ ਦੇਵ, ਸਾਡਾ ਦੇਵ, ਨਾਂ ਅਖੋ, ਬ੍ਰਹਮਾਂ ਦਾ ਪਿਤਾ ਇਕੋ ਹੀ

ਦੇਵ ।" ਇਕ ਪਰਮਾਤਮਾ ਦੀ ਮਹਿਮਾ ਦਸਦੇ ਹਨ । ਗਜੇਂਦਰ ਰਖਿਆ, ਭ੍ਰਿਗਮਨੀ ਦਾ ਪ੍ਰਸੰਗ, ਹਰੀ ਸਰਵੋਤਮ ਦੇ ਹੀ ਪ੍ਰਸੰਗ ਹਨ ।"ਇਕੋ ਵਿਸ਼ਣੂ" ਆਦਿ ਵੇਦਾਂ ਵਿਚੋਂ ਹਵਾਲੇ ਪੇਸ ਕਰਦੇ ਹਨ । ਇਹਨਾਂ ਸਾਰਿਆਂ ਢੰਗਾ ਤੋਂ ਵਿਲੱਖਣ ਹੈ –

"ਅਜਿਹੀ ਸੁੰਦਰਤਾ ਕਿਸ ਦੇਵ ਵਿੱਚ, ਗੋਪੀਆਂ ਦੇ ਪ੍ਰਿਯ ਕ੍ਰਿਸਣ ਤੋਂ ਬਿਨਾਂ ।"

ਮੁੱਢ ਵਿੱਚ ਇਹ ਦੱਸਕੇ ਫਿਰ ਸ੍ਰੀ ਹਰੀ ਦੇ ਅਦੁਤੀਪਣ ਨੂੰ ਇਕ ਪੰਗਤੀ ਵਿੱਚ ਬਿਆਨ ਕਰਨ ਦਾ ਉਹਨਾਂ ਦਾ ਢੰਗ ਬੜਾ ਦਿਲ ਖਿੱਚਵਾਂ ਹੈ ।

"ਰਾਜਿਆਂ ਵਿਚੋਂ ਮਹਾਰਾਜ ਧਰਤੀ ਦੇਵੀ ਰਮਣ
ਸੰਪੰਨਤਾਪੂਰਣ ਲਕਸਮੀ ਦੇਵੀ ਰਮਣ
ਵਡਿੱਤਣ ਵਿੱਚ ਬ੍ਰਹਮਾ ਦੇ ਪਿਤਾ ।
ਗੁਰੂਤਵ ਵਿੱਚ, ਜਗਤ ਗੁਰੂ
ਦੇਵਤੱਵ ਵਿੱਚ ਦੇਵਾ ਦੇ ਦੇਵ
ਸੁੰਦਰਤਾ ਵਿੱਚ ਲੋਕਮੋਹਕ ਰੂਪੀ
ਧੀਰਜ ਵਿੱਚ ਅਸੁਰਘਾਤਕ
ਅਕਾਸਸੰਚਾਰੀ ਗਰੁੜਵਾਹਨ
ਨਾਗਫ਼ਨ ਤੇ ਸਜੀ ਸੇਜ
ਪ੍ਰਭੂ ਪੁਰੰਦਰ ਵਿੱਠਲ ਤੋਂ ਸਿਵਾ ਕਿਸਦੇ ਭਾਗਾਂ ਵਿੱਚ ਹੈ ਇਹ"

ਉਪ੍ਰੋਕਤ ਕੀਰਤਨ ਵਿੱਚ ਪੁਰੰਦਰਦਾਸ ਸ੍ਰੀ ਹਰੀ ਦੇ ਸਰਬਗੁਣ ਸੰਪੂਰਨਤਾ ਦੇ ਤੱਤ ਨੂੰ ਬੜੇ ਸੁੰਦਰ ਢੰਗ ਨਾਲ ਬਿਆਨ ਕਰਦੇ ਹਨ । ਪ੍ਰਭੂ ਦੀ ਸੁੰਦਰਤਾ ਬੇਮਿਸਾਲ ਹੈ । ਉਹ ਵਡਿੱਤਣ, ਅਮੀਰੀ, ਗੁਰੂਤੱਵ, ਪਵਿਤਰੱਤਾ, ਸੁੰਦਰਤਾ ਦੇ ਪਖੋਂ ਸਭ ਗਿਣਤੀਆਂ ਮਿਣਤੀਆਂ ਤੋਂ ਬਾਹਰ ਹੈ । ਪ੍ਰਭੂ ਦਾ ਵਾਹਨ ਗਰੂੜ ਹੈ ਤਾਂ ਪਲੰਘ ਆਦਿ ਸ਼ੇਸ਼ ।(ਫਨੀਅਰ ਸੱਪ) ਵੇਦ ਪੁਰਾਣ ਵੀ ਉਸਦਾ ਵਰਨਣ ਨਹੀਂ ਕਰ ਸਕੇ । ਸ੍ਰੀ ਹਰੀ ਦੀ ਸੁੰਦਰਤਾ ਦਾ ਪ੍ਰਮਾਣ ਇਹ ਹੈ ਕਿ ਸਾਰੀਆ ਗੋਪੀਆਂ ਦੇ ਉਹ ਪ੍ਰਿਯ ਹਨ । ਇਹ ਬੜਾ ਵੱਡਾ ਪ੍ਰਮਾਣ ਹੈ । ਹੋਰ ਕਿਸੇ ਵੀ ਦੇਵ ਨੂੰ ਇਹ ਸੁਭਾਗ ਪ੍ਰਾਪਤ ਨਹੀਂ । ਇਕ ਹੀ ਪੰਗਤੀ ਵਿੱਚ ਉਹ ਪ੍ਰਭੂ ਵਿੱਚ ਆਪਣਾ ਅਟੱਲ ਵਿਸ਼ਵਾਸ ਪ੍ਰਗਟ ਕਰਦੇ ਹਨ । ਹੋਰ ਕਿਸੇ ਦੇਵ ਦੀ ਨਿੰਦਾ ਕਰਨ ਤੋਂ ਬਿਨਾਂ ਹੋਰ ਕਿਸੇ ਮੱਤ ਦੇ ਅਨਾਦਰ ਤੋਂ ਬਗੈਰ ਹਰੀ ਦੀ ਸਰਬਉਤਮੱਤਾ ਦਾ ਸਹਿਜ ਢੰਗ ਨਾਲ ਪ੍ਰਗਟ ਕਰਨ ਦਾ ਇਹ ਤਰੀਕਾ ਬੜਾ ਪ੍ਰਭਾਵਸਾਲੀ ਹੈ ।

ਪ੍ਰਭੂ ਵਿੱਚ ਅਟੱਲ ਵਿਸਵਾਸ ਰਖਦੇ ਹਰੀਦਾਸ ਪ੍ਰਭੂ ਦੇ ਨਾਮ ਦੀ ਮਹਿਮਾ ਨੂੰ ਬੜੀ ਅਨੂਠੀ ਵਿਧੀ ਨਾਲ ਦਸਦੇ ਹਨ ।

"ਤੂੰ ਕਾਹਦੇ ਲਈ, ਤੇਰਾ ਅਹਿਸਾਨ ਕਾਹਦੇ ਲਈ
ਤੇਰੇ ਨਾਮ ਦਾ ਆਸਰਾ ਹੀ ਬਥੇਰਾ ਮੈਨੂੰ"
ਕਹਿਣ ਤੋਂ ਵੀ ਨਹੀਂ ਝਕੱਦੇ ।
"ਕਲਜੁਗ ਵਿੱਚ ਹਰੀ ਨਾਮ ਸਿਮਿਰਿਆਂ
ਕੁਲ ਕੋਟੀ ਦਾ ਉਧਾਰ ਹੋਵੇ ।"

ਹਰ ਕਿਸੇ ਨੂੰ ਭਰੋਸਾ ਦਵਾਉਂਦੇ ਹੋਏ ਕਹਿੰਦੇ ਹਨ । ਇਸਨਾਨ, ਮੌਨ ਧਿਆਨ, ਜਪ, ਤਪ, ਉਪਦੇਸ਼ ਆਦਿ ਸਭ ਕਿਰਿਆਵਾਂ ਤੋਂ ਅਨਜਾਣ ਬੰਦੇ ਵੀ ਸਿਰਫ ਨਾਮ ਜਪਣ ਨਾਲ ਹੀ ਪਵਿੱਤਰ ਹੋ ਜਾਂਦੇ ਹਨ । ਇਹ ਗਲ ਉਹ ਮੁੜ ਮੁੜ ਕਹਿੰਦੇ ਹਨ । ਭਗਤਾਂ ਨੂੰ ਲਲਚਾਉਣ ਲਈ ਪੁਰੰਦਰਦਾਸ ਪ੍ਰਭੂ ਦੇ ਨਾਮ ਨੂੰ ਮਿਸਰੀ ਕਹਿਕੇ ਉਸਦੇ ਇਕ ਵਿਲੱਖਣ ਗੁਣ ਦਸਦੇ ਹਨ । ਇਸ ਅਦਭੁਤ ਵਸਤੂ ਨੂੰ ਕੋਈ ਚੁੱਕਕੇ ਲਿਜਾ ਨਹੀਂ ਸਕਦਾ, ਚੋਰੀ ਨਹੀਂ ਕਰ ਸਕਦਾ । ਬਜਾਰ ਵਿੱਚ ਵੇਚ ਨਹੀਂ ਸਕਦਾ । ਇਸ ਲਈ ਚੁੰਗੀ ਨਹੀਂ ਭਰਨੀ ਪੈਂਦੀ । ਇਸਤੋਂ ਅਨੇਕਾਂ ਲਾਭ ਹਨ । ਇਸਦੇ ਨਾਸ ਹੋਣ ਦਾ ਕੋਈ ਫਿਕਰ ਨਹੀਂ । ਇਸਦੀ ਕੀਮਤ ਰੁਪਿਆਂ ਪੈਸਿਆਂ ਵਿੱਚ ਨਹੀਂ ਜੋੜੀ ਜਾ ਸਕਦੀ । ਇਹ ਅਜਿਹਾ ਮਿੱਠਾ ਹੈ ਜਿਸਨੂੰ ਕੀੜੇ ਮਕੌੜੇ ਵੀ ਨਹੀਂ ਚੰਮੜਦੇ । ਇਸਨੂੰ ਖਾਣ ਵਾਲੇ ਹੀ ਇਸਦਾ ਸੁਆਦ ਜਾਣਦੇ ਹਨ । ਇਸਦਾ ਸੁਭਾਗ ਭਗਤ ਦੀ ਜੀਭ ਨੂੰ ਸਦਾ ਹੀ ਪ੍ਰਾਪਤ ਹੁੰਦਾ ਹੈ । ਪੁਰੰਦਰਦਾਸ ਦੀ ਰੂਪਕ ਨਿਰਮਾਣ ਸ਼ਕਤੀ ਹੈਰਾਨੀ ਜਨਕ ਹੈ, ਅਨੰਦ ਭਰਪੂਰ ਹੈ । ਨਾਰਾਇਣ ਨਾਮ ਦੇ ਜਨਮ ਅਤੇ ਇਸਦੇ ਵੱਧਣ ਫੁੱਲਣ ਬਾਰੇ ਬੜੇ ਰੋਚਕ ਢੰਗ ਨਾਲ ਦਸਦੇ ਹਨ । ਇਸਨੂੰ ਧਰਤੀ ਵਿੱਚ ਬੀਜਿਆ ਸੀ ਨਾਰਦ ਨੇ, ਇਸਨੂੰ ਪੁੰਗਰਾਉਣ ਵਾਲੇ ਸਨ ਬਾਲਕ ਧ੍ਰੂਵ ਤੇ ਪ੍ਰਹਿਲਾਦ । ਵੈਸਣਵਮੱਤ ਵਿੱਚ ਨਿਸ਼ੱਠਾ ਰਖਣ ਵਾਲੇ ਰੁਕਮਾਂਗਦ ਨੇ ਇਸਦੀ ਪਾਲਣਾ ਕੀਤੀ । ਬਿਰਧ ਭੀਸ਼ਮ ਦੀ ਭਗਵਦ ਭਗਤੀ ਨਾਲ ਇਸਤੇ ਫੁਲ ਨਿਕਲੇ । ਬੀਜ ਤੋਂ ਰੁਖ ਬਣਕੇ ਫੁਲ ਨਿਕਲਣ ਤਕ ਇਸਦਾ ਇਕ ਪੜਾਅ ਹੈ । ਉਸਤੋਂ ਬਾਦ ਇਸਦਾ ਦੂਸਰਾ ਪੜਾਅ ਸ਼ੁਰੂ ਹੁੰਦਾ ਹੈ । ਫੁਲ ਨੂੰ ਫਲ ਵਿੱਚ ਬਦੱਲਣ ਦਾ ਸਿਹਰਾ ਦ੍ਰੋਪਦੀ ਦੇ ਸਿਰ ਹੈ । ਵੱਡੇ ਡਾਵੇ ਪ੍ਰਾਣੀ ਵੀ ਮੁਸੀਬਤ ਵਿੱਚ ਭਗਵੰਤ ਦਾ ਸਿਮਰਨ ਕਰਨ ਤਾਂ ਉਹਨਾਂ ਦੇ ਕਸ਼ਟ ਦੂਰ ਹੋ ਜਾਂਦੇ ਹਨ । ਪ੍ਰਾਥਨਾ ਕਰਕੇ ਮੁਸੀਬਤ ਤੋਂ ਬਚਿਆ 'ਗਜੇਂਦਰ' ਭਗਤੀ ਦੇ ਫਲ ਪੱਕਣ ਦਾ ਹੀ ਚਿੰਨ੍ਹ ਹੈ । ਭਗਤਾਂ ਦੇ ਸ਼੍ਰੋਮਣੀ ਸ਼ੁਕਮੁਨੀ ਦੇ ਸਾਥ ਤੇ ਦੇਖਰੇਖ ਵਿੱਚ ਇਹ ਫਲ ਪੱਕ ਗਿਆ ।

ਇਸ ਤਰ੍ਹਾਂ ਭਗਤੀ ਰੂਪੀ ਫਲ ਵਧੱਦਾ ਗਿਆ ਤੇ ਪਕੱਦਾ ਗਿਆ । ਇਸ ਫਲ ਦਾ ਸੁਆਦ ਚੱਖਣ ਦਾ ਸੁਭਾਗ ਭਰਿਸ਼ਟ ਹੋਏ ਅਜਾਮਲ ਨੂੰ ਪ੍ਰਾਪਤ ਹੋਇਆ । ਇਸਤੇ ਸਭ ਨੂੰ ਹੈਰਾਨੀ ਹੁੰਦੀ ਹੈ । ਪਰ ਤਪਸਿਆ ਦੇ ਫਲਸਰੂਪ ਅਪਵਿੱਤਰ ਵੀ ਪਵਿੱਤਰ ਹੋ ਜਾਂਦੇ ਹਨ । "ਉਮਰ ਕੋਈ ਬੰਧਨ ਨਹੀ ਹਰੀ ਭਜਨ ਲਈ ।" ਪੁਰੰਦਰਦਾਸ ਹਰੀਨਾਮ ਦੀ ਮਹਿਮਾ ਨੂੰ ਬੜੇ ਅਰਥਪੂਰਣ ਢੰਗ ਨਾਲ ਵਰਨਣ ਕਰਦੇ ਹਨ । ਛੋਟੇ ਜਿਹੇ ਬਾਲਕਾਂ, ਪ੍ਰਹਿਲਾਦ ਤੇ ਧਰੂਵ ਦੇ ਪਿਤਾਵਾਂ ਸਾਹਮਣੇ ਆਪਣੇ ਆਪ ਆਣ ਖਲੋਤਾ ਇਹਨਾਂ ਬਾਲਕਾਂ ਨਾਲ ਜੁੜੀਆਂ ਘਟਨਾਵਾਂ ਦਸਕੇ ਉਹ ਆਪਣੇ ਕਥਨ ਦੀ ਪੁਸ਼ਟੀ ਕਰਦੇ ਹਨ । "ਹਰ ਵਸਤ ਸਮਾਈ ਹਰਿ ਨਾਮ ਵਿੱਚ, ਸਾਰੇ ਵੇਦ ਸਮਾਏ ਹਰਿਨਾਮ ਵਿੱਚ ।"

"ਹਰੀਨਾਮ ਦਾ ਤੋਤਾ ਉਡੱਦਾ ਜੱਗ ਵਿਚ, ਪਰਮ ਭਗਤਾਂ ਜਾਲ ਵਿਛਾਏ ।"

"ਰਾਮ ਨਾਮ ਦੀ ਖ਼ੀਰ ਵਿੱਚ ਕ੍ਰਿਸਣਨਾਮ ਦੀ ਸ਼ੱਕਰ, ਵਿੱਠਲਨਾਮ ਦਾ ਘਿਓ ਪਾਓ, ਸੁਆਦ ਲੈ ਲੈ ਖਾਉ ।"

ਇਕ ਤੋਂ ਬਾਦ ਇਕ ਪਲੱਵੀ ਦੀ ਮਾਲਾ ਨੂੰ ਵੇਖਕੇ ਪਤਾ ਲਗਦਾ ਹੈ ਕਿ ਹਰੀਨਾਮ ਕਿਸ ਤਰ੍ਹਾਂ ਪੁੰਰਦਰ ਦਾਸ ਦੇ ਮਨ ਵਿੱਚ ਘਰ ਕਰ ਗਿਆ ਸੀ । ਹਰੀਨਾਮ ਨੂੰ ਪ੍ਰਾਪਤ ਕਰਨ ਲਈ, ਬੈਕੁੰਠ ਵਿੱਚ ਸਥਾਨ ਪ੍ਰਾਪਤ ਕਰਨ ਲਈ ਨਾਮਸਿਮਰਨ ਦੀ ਚਾਬੀ ਵਿੱਚ ਉਹਨਾਂ ਦਾ ਪੂਰਾ ਵਿਸਵਾਸ ਸੀ । "ਮੈਂ ਹੀਨ ਹਾਂ ਤਾਂ ਤੇਰਾ ਨਾਮ ਵੀ ਹੀਨ ਹੈ ਪੁਰੰਦਰ ਵਿੱਠਲ ।"

ਇਹ ਪ੍ਰਸ਼ਨ ਕਰਦੇ ਹੋਏ ਉਹ ਅੰਤ ਵਿੱਚ ਕਹਿੰਦੇ ਹਨ । "ਤੇਰੇ ਨਾਮ ਭੰਡਾਰ ਦਾ ਚੋਰ ਹਾਂ ਮੈਂ ।" ਆਪਣੇ ਆਪਨੂੰ ਦੋਸੀ ਠਹਿਰਾਕੇ, ਹਰੀ ਦੀ ਸਰਣ ਵਿਚ ਆਉਣ ਦਾ ਢੰਗ ਉਹਨਾਂ ਦਾ ਨਿੱਤ ਨਵਾਂ ਹੈ ।

"ਤੇਰੇ ਨਾਮ ਭੰਡਾਰ ਦਾ ਚੋਰ ਹਾਂ ਮੈਂ
ਆਪਣੀ ਭਗਤੀ ਦੀਆ ਜ਼ੰਜੀਰਾਂ ਵਿਚ ਬੰਨ੍ਹ ਕੇ,
ਆਪਣੇ ਦਾਸਾਂ ਦੇ ਅਧੀਨ ਕਰ ਮੈਨੂੰ
ਆਪਣੇ ਠੱਪੇ ਨਾਲ ਦਾਗ ਕੇ
ਬੈਕੁੰਠ ਵਿੱਚ ਬੰਦੀ ਬਣਾ ਮੈਨੂੰ
ਰਖ਼ਿਆ ਕਰ ਮੇਰੀ ਪੁਰੰਦਰ ਵਿੱਠਲ ॥

ਇਕ ਹੋਰ ਉਗਾ ਭੋਗ ਵਿੱਚ "ਪਹਾੜ ਜਿੱਡੇ ਦੁਖਾਂ ਨੂੰ ਕ੍ਰਿਸਣਨਾਮ ਦੀ ਚਿੰਗਾਰੀ ਨਾਲ ਸੜਕੇ ਸੁਆਹ ਹੋਣ ਦੇ ਵਿਚਾਰ ਨੂੰ ਬੜੇ ਚਿਤਰਮਈ ਢੰਗ ਨਾਲ ਵਰਨਣ ਕਰਦੇ ਹਨ ।

"ਪਹਾੜ ਜਿੱਡੇ ਕਸ਼ਟ ਵੀ ਘੇਰ ਲੈਣ ਜੇ,
ਕ੍ਰਿਸਣ ਨਾਮ ਦੀ ਚੰਗਿਆੜੀ, ਸਾੜਕੇ ਸੁਆਹ ਕਰਦੀ ਡਿੱਠੀ
ਹੇ ਕਸਟੋ ! ਭੱਜ ਜਾਉ, ਮੁੜਕੇ ਨਾਂ ਵੇਖੋ
ਮੁੜਕੇ ਆਏ ਤਾਂ ਸਿਰ ਉਡਾ ਦੇਵੇਗਾ
ਕਮਲਨੈਣ ਪੁਰੰਦਰ ਵਿਠੱਲ ।"

ਇਸ ਉਗਾਭੋਗ ਵਿੱਚ ਪੁਰੰਦਰਦਾਸ ਦਾ ਕਸਟਾਂ ਨੂੰ ਸੰਬੋਧਿਤ ਕਰਨ ਦਾ ਢੰਗ ਧਿਆਨਯੋਗ ਹੈ । ਵਿਸ਼ਾ ਭਾਵੇਂ ਨਵਾਂ ਨਹੀਂ ਪਰ ਉਸਦੇ ਨਿਰੂਪਣ ਢੰਗ ਦੀ ਨਵੀਨਤਾ ਵਸ਼ਿਸ਼ਟ ਜਾਪਦੀ ਹੈ ।

ਪੁਰੰਦਰਦਾਸ ਸ੍ਰੀ ਹਰੀ ਅਤੇ ਹਰੀ ਨਾਮ ਦੀ ਅਭਿੰਨਤਾ ਨੂੰ ਮੰਨਦੇ ਸਨ ਅਤੇ ਹਰੀਦਾਸਾਂ ਪ੍ਰਤੀ ਉਹਨਾਂ ਦੇ ਮਨ ਵਿੱਚ ਅਥਾਹ ਸਰਧਾ ਸੀ । "ਹਰੀ ਸਰਵੋਤਮ ਵਾਯੂ ਜੀਵੋਤਮ !" ਉਹਨਾਂ ਨੂੰ ਹਰੀ ਦੇ ਸੇਵਕਾਂ ਵਿਚੋਂ ਸ਼੍ਰਿਮੋਣੀ ਭਗਤ ਹਨੂਮਾਨ ਵਿੱਚ ਅਥਾਹ ਸ਼ਰਧਾ ਹੈ ।

"ਸੇਵਕਪਣ ਦੇ ਸੁਆਦ ਵਿੱਚ ਰਮੇ ਦੇਵ ਹਨੂਮਾਨ, ਵੈਰਾਗ ਦੀ ਭਿਖਿਆ ਮੰਗਦੇ ।"

ਉਹ ਹਥ ਜੋੜਕੇ ਉਹਨਾਂ ਦੀ ਅਥਾਹ ਭਗਤੀ ਅੱਗੇ ਸਿਰ ਝੁਕਾ ਦਿੰਦੇ ਹਨ । ਹਨੂਮਾਨ ਦਾ ਕੀਤਾ ਹਰ ਕੰਮ ਇਕ ਮਹਾਨ ਘਟਨਾ ਸੀ । ਅਜਿਹੇ ਅਦਭੁਤ ਕਾਰਜ ਸਾਧਣ ਤੋਂ ਪਹਿਲਾਂ ਉਹ ਹਰ ਵਾਰੀ ਆਪਣੇ ਸਵਾਮੀ ਨੂੰ ਬੇਨਤੀ ਕਰਦੇ ਸਨ । ਉਹਨਾਂ ਸਵਾਮੀ ਦੀ ਸੇਵਾ ਤੋਂ ਬਿਨ੍ਹਾਂ ਕਿਸੇ ਹੋਰ ਫ਼ਲ ਦੀ ਇੱਛਾ ਨਹੀਂ ਕੀਤੀ । ਉੱਚੀ ਭਗਤੀ ਹੈ । ਹਰੀਦਾਸਾ ਦੀ ਪੂੰਜੀ ਸਿਰਫ ਹਰੀ ਭਗਤੀ ਹੀ ਹੈ । ਇਸਤੋਂ ਸਿਵਾ ਉਹਨਾਂ ਕੋਲ ਹੋਰ ਕੁੱਝ ਨਹੀਂ । ਅਜਿਹੇ ਭਗਤਾਂ ਦਾ ਅਪਮਾਨ ਹੁੰਦਾ ਵੇਖ ਪੁਰੰਦਰਦਾਸ ਦਾ ਮਨ ਬੜਾ ਦੁਖੀ ਹੁੰਦਾ ਹੈ ।

"ਹਰੀਦਾਸ ਗਰੀਬ ਨੇ ਤਾਂ ਕੀ ਹੋਇਆ ?
ਹਰੀਦਾਸਾ ਜਿੰਨਾਂ ਪ੍ਰੇਮ *ਸਿਰੀਦੇਵੀ ਨੂੰ ਵੀ ਨਹੀਂ ਕਰਦਾ ਪੁਰੰਦਰਵਿਠੱਲ ਹਰੀ ਸੇਵਕਾ ਨੂੰ ਜਗ ਦਾ ਮਨ-ਅਪਮਾਨ ਕੀ ਆਖੇ "

ਉਹਨਾਂ ਦੇ ਹਰੀ ਭਗਤਾਂ ਦੀ ਸਮਰਥਾ ਵੀ ਘਟ ਨਹੀਂ । ਉਹ ਬੇਅੰਤ ਸਕਤੀ ਦੇ ਮਾਲਕ ਹਨ । ਜਿਸ ਕੋਲੋਂ ਜੋ ਚਾਹੁਣ ਕਰਵਾ ਸਕਦੇ ਹਨ ।

---

* ਲਕਸ਼ਮੀ, ਵਿਸ਼ਨੂ ਦੀ ਪਤਨੀ ।

ਮਾਰੀ (ਕਾਲੀ) ਕੋਲੋਂ ਪਾਣੀ ਭਰਵਾਉਣ
ਮਸਾਣੀ ਕੋਲੋਂ ਝਾੜੂ ਲਗਵਾਉਣ
ਮੌਤ ਆਕੇ ਧਨ ਛਟੱਦੀ
ਯਮ ਦੇ ਚਾਕਰ ਸੇਵਾ ਵਿੱਚ ਖਲੋਤੇ

ਪੁਰੰਦਰ ਵਿਠੱਲ ਦੇ ਦਾਸ ਜੋ ਚਾਹੁਣ ਕਰਵਾਉਣ ਇਸ ਧਰਤੀ ਤੇ" ਮਾਂ ਉਹਨਾਂ ਦੀ ਲਕ਼ਮੀ, ਪਿਤਾ ਵਿਠੱਲ ਰਾਏ, ਭਰਾ ਬ੍ਰਹਮਾ, ਹਨੂਮਾਨ ਰਕ਼ਿਅਕ, ਮਾਇਆ ਉਹਨਾਂ ਦੀ ਦਾਸੀ ਹੋਣ ਤੇ ਹਰੀਦਾਸਾਂ ਨੂੰ ਹੋਰ ਕਿਸੇ ਦੀ ਕੀ ਮੁਥਾਜੀ। ਇਸ ਲਈ ਹਰੀਦਾਸ ਕਹਿੰਦੇ ਨੇ "ਹਰੀ ਜੇ ਤੂੰ ਗੁੱਸੇ ਤਾਂ ਕੌਣ ਖੁਸ਼ ਹੋ ਸਕਦੈ, ਜੇ ਤੂੰ ਖੁਸ ਤਾਂ ਕੀ ਪ੍ਰਵਾਹ ਕੌਣ ਗੁੱਸੇ ਹੈ।"

ਹਰੀਦਾਸਾਂ ਦੀ ਵਡਿੱਤਣ ਤੇ ਖੁਸ਼ ਹੋਏ ਪੁਰੰਦਰ ਦਾਸ ਦੀ ਆਪਣੇ ਸੁਆਮੀ ਲਈ ਆਪਣੀ ਸੇਵਾ ਬਾਰੇ ਲਿਖੀ ਇਕ ਸੁਲਾਦੀ ਵੇਖੀਏ ਤਾਂ ਉਹਨਾਂ ਦੀ ਸੇਵਾ ਭਾਵਨਾ ਪ੍ਰਤੱਖ ਸਾਹਮਣੇ ਆ ਜਾਂਦੀ ਹੈ।

"ਪ੍ਰਭੂ ਇਕ ਕਦਮ ਤੁਰੇ ਮੈਂ ਉਸਦੀ ਚਪਲੀ ਬਣਾ
ਪ੍ਰਭੂ ਪਾਨ ਚਬਾਏ ਤਾਂ ਮੈਂ ਉਸਦਾ ਪੀਕਦਾਨ ਬਣਾਂ
ਪ੍ਰਭੂ ਦਰਬਾਰ ਵਿੱਚ ਬੈਠੇ, ਸਿਰ ਦਾ ਛੱਤਰ ਮੈਂ ਫੜਾਂ
ਪ੍ਰਭੂ ਪੁਰੰਦਰ ਵਿੱਠਲ ਰਾਏ ਦਾ ਨਹੁੰ ਲੱਥੇ

'ਮੈਂ ਆਪਣਾ ਸਿਰ ਲਾਹ ਦਿਆਂ"- ਪੁਰੰਦਰਦਾਸ ਦਾ ਇਹ ਸੇਵਾ ਭਾਵ ਵੇਖਕੇ ਹਰੀਦਾਸ ਦੀਖਿਆ ਵਿੱਚ ਉਹਨਾਂ ਦੀ ਅਤਿ ਡੂੰਘੀ ਨਿਸਠਾ ਪ੍ਰਗਟ ਹੁੰਦੀ ਹੈ। ਪ੍ਰੇਮ ਸਹਿਤ ਸੇਵਾ ਕਰ।" ਲਕਸ਼ਮੀ ਦੀ ਸੇਵਾ ਭਾਵਨਾ ਦੀ ਪ੍ਰਸੰਸਾ ਕਰਦੇ ਉਸਦੇ ਰਾਹ ਤੇ ਚਲੱਣ ਦਾ ਯਤਨ ਕਰਦੇ ਹਨ। ਉਹ ਆਪਣਾ ਸਿਰ ਭੇਟ ਕਰਨ ਲਈ ਤਤਪਰ ਹਨ।

ਹਰੀ ਦੀ ਸਰਬਉਤਮੱਤਾ, ਹਰੀਨਾਮ ਦੀ ਮਹਤੱਤਾ, ਹਰੀਦਾਸਾਂ ਦੀ ਸੇਵਾ ਭਾਵਨਾਂ ਉਹ ਮੁੜ ਮੁੜ ਵਰਨਣ ਕਰਦੇ ਹਨ। ਪੁਰੰਦਰ ਦਾਸ ਮਾਧਵਾ ਚਾਰੀਆ ਪ੍ਰਤੀ ਆਪਣੀ ਸਰਧਾ ਦੀ ਗਲ ਮੁੱਕਣ ਨਹੀਂ ਦਿੰਦੇ। ਆਪਣੀ ਇਕ ਸੁਲਾਦੀ ਵਿੱਚ ਉਹਨਾਂ ਮਾਧਵਾਚਾਰੀਆ ਦੇ ਪ੍ਰਮੁੱਖ ਵਿਚਾਰ ਪੇਸ਼ ਕੀਤੇ ਹਨ।

"ਇਕ ਅਚਾਰੀਆ ਆਖੇ ਰੱਬ ਹੀ ਨਹੀਂ,
ਇਕ ਅਚਾਰੀਆ ਆਖੇ ਰੱਬ ਦੇ ਅੱਠ ਗੁਣ,
ਇਕ ਆਖ਼ੇ ਰੱਬ ਨਿਰਗੁਣ ਨਿਰਾਕਾਰ,
ਇਕ ਆਖੇ ਮੈਂ ਹੀ ਰੱਬ ਹਾਂ,
ਇਕ ਵੇਦ ਤਾਂ ਜਾਣੇ ਪਰ ਵੇਦਾਂ ਦੇ ਅਰਥ ਨਹੀਂ ਸਮਝਦਾ,
ਮਧਵਾਚਾਰੀਆ ਨੇ ਦਸਿਆ, ਪੁਰੰਦਰ ਵਿੱਠਲ ਰੱਬ ਇੱਕ ਹੈ।"

ਪੁਰੰਦਰਦਾਸ ਮਾਧਵਾਚਾਰੀਆ ਦੀ ਪ੍ਰਸੰਸਾ ਕਰਦੇ ਹਨ ਤੇ ਉਹਨਾਂ ਤੋਂ ਪਹਿਲਾਂ ਬੀਤੇ ਹੋਏ ਆਸਤਿਕਾਂ ਤੇ ਨਾਸਤਿਕਾ ਦੇ ਚਲਾਏ ਪੰਥਾਂ ਬਾਰੇ ਦਸਦੇ ਹਨ । ਮਾਧਵਾਚਾਰੀਆ ਮੁਖ਼ ਤੌਰ ਤੇ ਅਦਵੈਤ ਤੇ ਵਸਿਸਟ ਅਦਵੈਤ ਤੋਂ ਵਖ਼ਰੇ ਦਵੈਤ ਸਿਧਾਂਤ ਨੂੰ ਸਥਾਪਿਤ ਕਰਨ ਵਾਲੇ ਸਨ । "ਹਰੀ ਸਰਵਸ੍ਰੇਸਟ, ਇਹੀ ਮਹਾਂ ਗਿਆਨ, ਹਰੀ ਦੇ ਚਰਣਾਂ ਵਿੱਚ ਹੀ ਮੁਕਤੀ । ਹਰੀ ਵਿਹੂਣਾ ਗਿਆਨ, ਮਿਥਿਆ ਗਿਆਨ । ਹਰੀ ਵਿਹੂਣੀ ਭਗਤੀ ਨਿਰੀਆਂ ਗੱਲਾਂ । ਸ੍ਰੀ ਮਧਵਾਚਾਰਿਆ ਨੇ ਦਸਿਆ ਹੈ ਤ੍ਰੈਲੋਕਾਂ ਦੇ ਪ੍ਰਭੂ ਪੁਰੰਦਰ ਵਿੱਠਲ ।"

ਮਾਧਵਾਚਰੀਆ ਦੀ ਸਿਖ਼ਿਆ ਨੂੰ ਉਹਨਾ ਸੰਖਿਪਤ ਰੂਪ ਵਿੱਚ ਪੇਸ਼ ਕੀਤਾ ਹੈ । ਮਾਧਵਾਚਾਰੀਆ ਨੇ ਆਪਣੇ ਸਮੇਂ ਤੋਂ ਪਹਿਲਾਂ ਪ੍ਰਚਲਿੱਤ ਟੀਕਿਆਂ ਵਿਚੋ ਇੱਕੀ ਮੁੱਖ ਟੀਕੇ ਚੁਣਕੇ ਉਹਨਾ ਦੇ ਔਗੁਣ ਦਸਕੇ ਆਪਣਾ ਸਿਧਾਂਤ ਸਥਾਪਿਤ ਕੀਤਾ । ਸ੍ਰੀ ਮਧਵਾਚਾਰੀਆ ਵਿੱਚ ਦੈਵੀ ਅੰਸ਼ ਹੋਣ ਕਰਕੇ ਉਹਨਾਂ ਨੂੰ ਹਨੂਮਾਨ ਤੇ ਭੀਮ ਦੇ ਬਰਾਬਰ ਦਾ ਸਥਾਨ ਦਿੱਤਾ ਜਾਂਦਾ ਹੈ । ਇਸੇ ਕ੍ਰਮ ਅਨੁਸਾਰ ਇਹਨਾਂ ਨੂੰ ਅਵਤਾਰ ਤ੍ਰਯ ਦਾ ਭਾਗ ਮੰਨਕੇ ਇਹਨਾਂ ਦੀ ਪ੍ਰਸੰਸਾ ਕਰਨੀ ਇਕ ਸੰਪਰਦਾਇਕ ਗਲ ਬਣ ਗਈ ਹੈ । ਇਸੇ ਲਈ ਪੁਰੰਦਰ ਦਾਸ ਕਹਿੰਦੇ ਹਨ "ਹਨੂਮਾਨ ਮੇਰਾ ਮਾਤਾ-ਪਿਤਾ, ਭੀਮ ਮੇਰੇ ਬੰਧੂ ਮਿੱਤਰ, ਅਨੰਦ ਤੀਰਥ (ਮਾਧਵਾਚੀਰੀਆ) ਮੇਰੇ ਪਾਲਕ ।

ਉਹਨਾ ਦੀ ਜੀਅ ਭਰਕੇ ਪ੍ਰਸੰਸਾ ਕਰਦੇ ਹੋਏ, ਉਹਨਾਂ ਤਿੰਨਾ ਦੀਆਂ ਮਹਤੱਵਪੂਰਣ ਪ੍ਰਾਪਤੀਆਂ ਤੇ ਰੋਸਨੀ ਪਾਉਂਦੇ ਹਨ ।

ਦਵੈਤ ਸਿਧਾਂਤ ਦਾ ਮੁਖਅੰਸ ਹੈ । "ਦੋਵੇ ਇਕੋ *ਰੰਗਾ, ਦੋਵੇ ਇਕੋ ।" ਇਸ ਵਿਚਾਰ ਨੂੰ ਬੜੇ ਸਰਲ ਪਰ ਗੰਭੀਰ ਢੰਗ ਨਾਲ ਦਸਿਆ ਹੈ । ਆਪਣੇ ਇਸ ਵਿਚਾਰ ਦੀ ਪੁਸਟੀ ਉਹ ਮੁੰਡ ਕੋਪਨਿਸਦ ਦੇ ਇਕ ਸਲੋਕ ਦਾ ਅਨੁਵਾਦ ਕਰਕੇ ਕਰਦੇ ਹਨ ।

"ਇਕ ਬਿਰਖ ਤੇ ਦੋ ਪੰਛੀ ਇਕੋ ਆਲ੍ਹਣੇ ਵਿੱਚ ਰਹਿੰਦੇ
ਇਕ ਪੰਛੀ ਫਲ ਖਾਂਦਾ, ਇਕ ਫਲ ਨੂੰ ਮੂੰਹ ਨਾਂ ਲਾਂਦਾ ।"

ਇਸੇ ਤਰ੍ਹਾਂ ਪ੍ਰਕ੍ਰਿਤੀ ਦਾ ਸਾਰਾ ਕਾਰਵਿਹਾਰ ਕਿਸ ਤਰ੍ਹਾਂ ਪਰਮਾਤਮਾ ਦੇ ਕਰੜੇ ਨਿਯਮਾਂ ਅਨੁਸਾਰ ਚਲਦਾ ਹੈ, ਇਸਨੂੰ ਬੜੇ ਰੋਚਕ ਢੰਗ ਨਾਲ ਪੇਸ ਕੀਤਾ ਹੈ ।

---

* ਕ੍ਰਿਸ਼ਣ

"ਚੰਦਰਮਾ ਨੂੰ ਇਕ ਪਲ ਖਲੋਣ ਦੀ ਵਿਹਲ ਨਹੀਂ
ਇੰਦਰ ਨੂੰ ਇਕ ਪਲ ਖਲੋਣ ਦੀ ਵਿਹਲ ਨਹੀਂ
ਸੂਰਜ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ
ਪੁਰੰਦਰ ਵਿੱਠਲ ਰਾਏ ਦੇ ਕਰੜੇ ਨਿਯਮ ਵੇਖੋ ।"

ਅਰਥਾਤ ਸੂਰਜ, ਇੰਦਰ, ਚੰਦਰਮਾ ਸਭ ਆਪੋ ਆਪਣੇ ਕਰਤੱਵ ਬਿਨਾਂ ਸਾਹ ਲਏ ਲਗਾਤਾਰ ਕਰਦੇ ਜਾਂਦੇ ਹਨ । ਇਹ ਗਲ ਹਰ, ਕੋਈ ਜਾਣਦਾ ਹੈ । ਸੂਰਜ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ" ਨੂੰ ਮੁਹਾਵਾਰੇ ਦਾ ਰੂਪ ਦੇ ਦਿੱਤਾ ਹੈ । ਜਿਸ ਨਾਲ ਇਹ ਬੜੀ ਦਿਲ ਨੂੰ ਜੱਚਣ ਵਾਲੀ ਗਲ ਬਣ ਗਈ ਹੈ । ਇਸਦਾ ਮੁਖ ਕਾਰਣ ਹੈ ਪਰਮਾਤਮਾ ਦਾ ਸਖ਼ਤ ਹੁਕਮ । ਪ੍ਰਭੂ ਜਿੰਨਾ ਦਿਆਲੂ ਹੈ, ਉਸਦਾ ਭੈ ਵੀ ਉਤਨਾਂ ਹੀ ਅਧਿਕ ਹੈ । ਜਿਵੇ ਸਾਰੇ ਦੇਵਤੇ ਪਰਮਾਤਮਾ ਦੇ ਅਧੀਨ ਹਨ ਉਸੇ ਤਰ੍ਹਾਂ ਸਾਡੇ ਆਲੇ ਦੁਆਲੇ ਦੀ ਸ੍ਰਿਸਟੀ ਵੀ ਉਸਦੇ ਹੁਕਮ ਵਿੱਚ ਹੈ । ਪੁਰੰਦਰ ਦਾਸ ਇਸੇ ਸੁਲਾਦੀ ਦੇ ਇਕ ਹੋਰ ਬੰਦ ਵਿੱਚ ਲਿਖਦੇ ਹਨ :-

ਧਰਤੀ ਡਰਦੀ ਪਰਬਤ ਡਰਦੇ, ਨਦੀਆ ਸਮੁੰਦਰ ਥਰ ਥਰ ਕੰਬਦੇ ਪਵਣ ਦੇਵਤਾ, ਪਾਣੀ ਦੇਵਤਾ ਡਰਦੇ, .ਪੁਰੰਦਰ ਵਿੱਠਲ ਤੂੰ ਕਿਹਾ ਰਾਜਾ ।" ਇਥੇ ਕਠੋਪਨਿਸਦ ਦਾ ਵਾਕ ਯਾਦ ਆਉਣੋ ਨਹੀਂ ਰਹਿੰਦਾ । ਪੁਰੰਦਰ ਦਾਸ ਆਪਣੀਆਂ ਰਚਨਾਵਾਂ ਵਿੱਚ ਲੋੜ ਅਨੁਸਾਰ ਅਜਿਹੀਆਂ ਅਮੁਲ ਭਾਵਨਾਵਾਂ ਭਰਦੇ ਰਹਿੰਦੇ ਹਨ । ਪੁਰੰਦਰ ਦਾਸ ਦੀਆਂ ਰਚਨਾਵਾਂ ਦਾ ਅਧਿਆਤਮਕ ਮੁਲ ਸਿਰਫ ਹੁਣ ਤਾਈਂ ਪ੍ਰਗਟ ਕੀਤੇ ਉਹਨਾਂ ਦੇ ਵੈਸਣਵ ਮੱਤ ਬਾਰੇ ਵਿਚਾਰਾ ਦੇ ਅਧਾਰ ਤੇ ਹੀ ਨਹੀਂ ਪਾਇਆ ਜਾ ਸਕਦਾ । ਉਹਨਾਂ ਨੂੰ ਅਪਰੋਖ ਦਾ ਗਿਆਨ ਹੋਣ ਤੇ ਪਰਮਾਤਮਾ ਨਾਲ ਹੋਏ ਮੇਲ ਨੂੰ ਉਹਨਾਂ ਨੇ ਜਿਸ ਤਰ੍ਹਾਂ ਵਿਅਕਤ ਕੀਤਾ ਹੈ, ਉਸਤੇ ਵਿਚਾਰ ਕਰਨੀ ਵੀ ਬੜੀ ਜਰੂਰੀ ਹੈ ।

ਉਹ ਪਰਮਾਤਮਾ ਦੀ ਲੀਲਾ ਵੇਖਕੇ, ਉਸਦੀ ਅੰਤਰਯਾਮਿਤਾ ਵੇਖਕੇ ਉਸਦੀ ਵਿਰਾਟ ਮੂਰਤੀ ਅੱਗੇ ਹੱਥ ਜੋੜਦੇ ਹਨ । ਆਪਣੇ ਅਨੁਭਵ ਦਾ ਬੜਾ ਅਨੁਪਮ ਚਿੱਤਰ ਪੇਸ਼ ਕਰਦੇ ਹਨ :-

"ਤੇਰੇ ਬ੍ਰਹਮਾ ਰੂਪ ਨੂੰ ਨਮੋ ਨਮੋ
ਤੇਰੇ ਸਿਵਾ ਰੂਪ ਨੂੰ ਨਮੋ ਨਮੋ
ਤੇਰੇ ਚੰਦਰ ਰੂਪ ਨੂੰ ਨਮੋ ਨਮੋ
ਤੇਰੇ ਸਥਾਵਰ ਰੂਪ ਨੂੰ ਨਮੋ ਨਮੋ
ਤੇਰੇ ਜੰਗਮ ਰੂਪ ਨੂੰ ਨਮੋ ਨਮੋ
ਪੁਰੰਦਰ ਵਿੱਠਲ ਤੇਰੇ ਵਿਸ਼ਵ ਰੂਪ ਨੂੰ ਨਮੋ ਨਮੋ ।

ਆਪਣਾ ਉਕਤ ਅਨੁਭਵ ਪੁਰੰਦਰ ਵਿਠੱਲ ਨੇ ਇਕ ਸੁਲਾਦੀ ਦੇ ਮਾਧਿਅਮ ਰਾਹੀਂ ਬੜੀ ਸੁੰਦਰਤਾ ਨਾਲ ਪੇਸ਼ ਕੀਤਾ ਹੈ । "ਬ੍ਰਹਿਮੰਡ ਮੰਡਪ, ਕਰੋੜਾਂ ਸੂਰਜਾਂ ਦੇ ਦੀਪ, ਸਿੰਘਾਸਣ ਮੇਰੂ ਪਰਬਤ, ਮਹਾਂਲਕਸਮੀ ਉਸਦਾ ਅਲੰਕਾਰ ਗਲ ਵਿੱਚ ਮੰਦਾਰ ਤੇ ਪਾਰਿਜਾਤ ਫੁੱਲਾਂ ਦੇ ਹਾਰ । ਪੁਰੰਦਰ ਵਿਠੱਲ ਲਈ ਉਕਤ ਅਨੁਭਵ ਹੀ ਅੰਮ੍ਰਿਤ ਦਾ ਪਰਸਾਦ ਹੈ ।" ਡੂੰਘਾਈ ਜਾਂ ਵਿਸ਼ਾਲਤਾ ਦਾ ਥਹੁ ਪਾਣਾ ਸੰਭਵ ਨਹੀਂ ਹੈ । ਇਸੇ ਨਿਸ਼ਚੇ ਨਾਲ ਉਹਨਾਂ ਦੀ ਨਿਸਠਾ ਅੱਗੇ ਵੱਧਦੀ ਹੈ । ਭਗਵੰਤ ਦੇ ਦਰਸਨਾਂ ਤੋਂ ਪ੍ਰਾਪਤ ਹੋਏ ਅਨੰਦ ਦਾ ਉਹ ਬੜਾ ਹੀ ਆਕਰਸਕ ਵਰਨਣ ਕਰਦੇ ਹਨ ।

"ਉਹ ਪਾਦ ਅਨੰਦ, ਉਹ ਨਖ ਅਨੰਦ
ਉਹ ਗੋਡੇ ਅਨੰਦ, ਉਹ ਜੰਘਾਂ ਅਨੰਦ
ਉਹ ਵਖੀਆਂ ਅਨੰਦ, ਉਹ ਚੂਲੇ ਅਨੰਦ
ਉਹ ਛਾਤੀ ਅਨੰਦ, ਉਹ ਭੁਜਾ ਅਨੰਦ
ਉਹ ਕੰਠ ਅਨੰਦ, ਉਹ ਮੁਖ ਅਨੰਦ
ਉਹ ਸਿਰ ਅਨੰਦ, ਸਰਬਅੰਗ ਪੁਰੰਦਰਵਿਠੱਲ ।"

ਪੁਰੰਦਰਦਾਸ ਭਗਵੰਤ ਦੇ ਅਨੂਪ ਸਰੂਪ ਤੋਂ ਪ੍ਰਾਪਤ ਹੋਏ ਅਨੰਦ ਨੂੰ ਸਿਰਫ ਆਪ ਹੀ ਨਹੀਂ ਮਾਣਦੇ, ਇਸ ਸੁਲਾਦੀ ਨੂੰ ਸੁਨਣ ਵਾਲੇ ਵੀ ਇਸ ਅਨੰਦ ਵਿਚ ਸਰਸਾਰ ਹੋ ਜਾਂਦੇ ਹਨ । ਇਸ ਨੂੰ ਸੁਣਦਿਆਂ ਜਾਣੋਂ ਫੁਲਾਂ ਦੀ ਬਰਖਾ ਹੋਣ ਲਗਦੀ ਹੈ । ਭਗਵੰਤ ਦੀ ਪਰੀ ਪੂਰਣਤਾ ਬਾਰੇ ਸੋਚਦਿਆਂ ਉਹਨਾ ਦੀ ਕਲਪਣ ਸਿੱਖਰਾਂ ਨੂੰ ਛੂਹ ਲੈਂਦੀ ਹੈ ।

ਪੁਰੰਦਰ ਦਾਸ ਜਿਉਂ ਜਿਉ ਆਪਣੀ ਅਧਿਆਤਮਕ ਸਾਧਨਾਂ ਦੇ ਪੜਾਅ ਪਾਰ ਕਰਦੇ ਜਾਂਦੇ ਹਨ, ਉਹਨਾਂ ਦੀ ਦ੍ਰਿਸ਼ਟੀ ਅੰਦਰਮੁਖੀ ਹੁੰਦੀ ਜਾਂਦੀ ਹੈ "ਅੰਤਰ ਮੁਖੀ ਅੱਖਾਂ ਨਾਲ ਵੇਖੋ ਹਰੀ ਨੂੰ, ਅੰਤਰਮੁਖੀ ਅੱਖਾਂ ਨਾਲ ਵੇਖੋ ਤ੍ਰੈਲੋਕਾਂ ਦੇ ਰਾਜੇ ਨੂੰ ।" ਛੇ ਕਿਰਿਆ (ਮੂਲਧਾਰ, ਸਵਾਧਿਸਟਾਨ, ਮਣਿਪੁਰ ਅਨਾਹਦ ਵਿਸ਼ੁਧ, ਗਿਆਨ ਚਕਰ) ਤੋਂ ਅੱਗੇ ਲੰਘਕੇ ਹਜ਼ਾਰਾਂ ਪੱਤੀਆਂ ਵਾਲੇ ਕੰਵਲ ਵਿੱਚ ਰਹਿੰਦੇ ਨਰਾਇਣ ਦੇ ਦਰਸਨ ਕਰਕੇ ਸੁਖੀ ਰਹਿਣ ਦੀ ਸਿਖਿਆ ਦਿੰਦੇ ਹਨ । ਇਸੇ ਤਰ੍ਹਾਂ ਕਹਿੰਦੇ ਹਨ ।

ਸਹਿਜ ਨਹੀਂ ਮਹਾਅਨੰਦ, ਗੁਰੂ ਦਇਆ ਬਿਨਾਂ ਆਪੇ ਨੂੰ ਜਾਣੇ ਬਿਨਾਂ ।"
ਮਹਾਂਅਨੰਦ ਦੀ ਮਹਿਮਾਂ ਨੂੰ ਬੜੇ ਗੰਭੀਰ ਢੰਗ ਨਾਲ ਦਸਦੇ ਹਨ ।
"ਅੰਦਰ ਬਾਹਰ ਵਿੱਚ ਤਾਲਮੇਲ ਹੋਵੇ, ਆਤਮਾ ਅਖੰਡ ਅਸੀਮ ਹੋਵੇ, ਅੰਦਰ ਜੋਤੀ ਜੱਗ ਜਾਵੇ । ਇਹ ਸਭ ਉਦੋਂ ਹੋਵੇ, ਪ੍ਰਭੂ ਦੀ ਜਦੋਂ ਦਇਆ ਵਰਤੇ ।"

ਉਹਨਾਂ ਦਾ ਕਹਿਣ ਦਾ ਭਾਵ ਪ੍ਰਭੂ ਦੀ ਪ੍ਰਾਪਤੀ ਤੋਂ ਹੈ । ਯੋਗ ਦੀਆਂ ਅੱਡ ਅੱਡ ਕਿਰਿਆਵਾਂ ਨੂੰ ਜਨਸਾਧਾਰਣ ਸਰੀਰ ਦੀ ਤੰਦਰੁਸਤੀ ਲਈ ਸਾਧਦੇ ਹਨ, ਪਰ ਪੁਰੰਦਰ ਦਾਸ ਜਿਹੇ ਭਗਤ ਇਸਦੇ ਰਾਹੀਂ ਭਗਵਾਨ ਦੇ ਦਰਸਨ ਕਰ ਲੈਂਦੇ ਹਨ । ਉਪਰ ਦਿੱਤੀਆਂ ਉਦਾਹਰਣਾਂ ਇਸਦੀਆਂ ਸਾਖੀ ਹਨ ।

"ਸਾਰੇ ਹੀ ਸਾਧਨ ਉਸ ਰਾਹ ਵਲ ਜਾਂਦੇ, ਭਗਤੀ ਸਾਧਨ ਵਰਗਾ ਹੋਰ ਸਾਧਨ ਨਾਂ ਕੋਈ ।" ਕਹਿਕੇ ਉਹ ਭਗਤੀ ਵਿੱਚ ਆਪਣਾ ਅਟੱਲ ਵਿਸ਼ਵਾਸ ਪ੍ਰਗਟ ਕਰਦੇ ਹਨ । ਇਹ ਉਹਨਾਂ ਦੀ ਅਧਿਆਤਮਕ ਉੱਨਤੀ ਦੀ ਸਿਖਰ ਹੈ ।

## ਸਾਹਿਤਕ ਸੁੰਦਰਤਾ

ਪੁਰੰਦਰ ਦਾਸ ਦੀਆਂ ਰਚਨਾਵਾਂ ਦਾ ਤੱਤ ਪਰਮਾਰਥਿਕ ਹੋਣ ਕਰਕੇ ਤੇ ਉਹਨਾਂ ਦੇ ਅਪਰੋਖ ਦੇ ਅਨੁਭਵ ਨਾਲ ਇਕ ਮਿਕ ਹੋ ਜਾਣ ਕਰਕੇ, ਇਹ ਰਚਨਾਵਾਂ ਉੱਤਮ ਭਗਤੀ ਸਾਹਿਤ ਬਣ ਗਈਆਂ ਬਨ । ਭਗਵੰਤ ਤੇ ਭਗਤ ਦੇ ਪਰਸਪਰ ਸੰਬੰਧ ਨੂੰ ਪ੍ਰਗਟ ਕਰਦਿਆਂ ਉਹਨਾਂ ਦੀ ਭਗਤੀ ਦਾ ਪ੍ਰਵਾਹ ਕਈ ਦਿਸ਼ਾਵਾਂ ਵਿੱਚ ਵਹਿ ਤੁਰਿਆ ਹੈ । ਸ਼੍ਰੀ ਮੱਦ ਭਾਗਵਤ ਵਿੱਚ ਵਰਨਣ ਕੀਤੀ ਇਸ ਭਗਤੀ ਨੂੰ ਸ਼ਰਵਣ (ਸੁਣਨਾ) ਕੀਰਤਨ, ਸਿਮਰਨ, ਚਰਣ ਸੇਵਾ, ਅਰਚਨਾਂ, ਬੰਦਨਾ, ਦਾਸ ਭਾਵ ਸਖਾਭਾਵ ਤੇ ਆਤਮ ਨਿਵੇਦਨ ਆਦਿ ਅੱਡ ਅੱਡ ਭਾਗਾਂ ਵਿੱਚ ਵੰਡਕੇ ਇਸਦਾ ਵਿਸ਼ਲੇਸ਼ਣ ਕਰਨਾਂ ਚਾਹੀਦਾ ਹੈ । ਪੁਰੰਦਰਦਾਸ ਨੇ ਆਪਣੀ ਸੁਲਾਦੀ ਵਿੱਚ ਭਗਤੀ ਦੇ ਇਹਨਾਂ ਨੌਂ ਸਰੂਪਾਂ ਨੂੰ ਬੜੇ ਵਿਸਥਾਰ ਸਹਿਤ ਬਿਆਨ ਕੀਤਾ ਹੈ ।

"ਜੋ ਨੌਂ ਭਗਤੀਆਂ ਤੇ ਦ੍ਰਿੜ ਰਹਿੰਦਾ
ਉਹ ਨਾਂ ਆਵੇ ਜਨਮ ਮਰਨ ਦੇ ਚਕਰਾਂ ਵਿੱਚ"
ਦੁਰਾਚਾਰੀ ਕੁਕਰਮੀਆਂ ਤੋਂ ਬਚੇ, ਵਡਿੱਆਂ ਨਾਲ ਫਿੱਕਾ ਨਾ ਬੋਲੇ
ਪੁਰੰਦਰ ਵਿੱਠਲ ਰਾਏ ਦੀ ਭਗਤੀ ਦਾ ਨਾਂ ਕਰੋ ਵਖਾਲਾ ।"

ਉਹਨਾਂ ਨੇ ਪਹਿਲੇ ਬੰਦ ਵਿੱਚ ਹੀ ਭਗਤ ਦੇ ਵਿਕਸਿਤ ਮਨ ਦਾ ਚਿਤ੍ਰਣ ਕੀਤਾ ਹੈ । ਭਗਤ ਦੀ ਆਪਣੀ ਭਗਤੀ ਦੀ ਡੌਂਡੀ ਨਾਂ ਪਿਟੱਣ ਦੀ ਗਲ ਬੜੀ ਅਰਥ ਭਰਪੂਰ ਹੈ । ਉਹਨਾਂ ਸ਼ਰਵਣ ਭਗਤੀ ਬਾਰੇ ਦਸਿਆ ਹੈ "ਹਰੀ ਕਥਾ ਸ੍ਰਵਣ ਕਰਦੇ ਗਿਆਨੀ ਇਕ ਘੜੀ ਨਾਂ ਬਿਰਥੀ ਗਵਾਉਂਦਾ ।" ਹਰੀ ਸ੍ਰ ਵਣ ਦੇ ਅਨੰਦ ਵਿੱਚ ਆਪਾ ਭੁਲਾ ਹਰੀ ਦੀ ਕਿਰਪਾ ਦੇ ਪਾਤਰ ਬਣ ਜਾਂਦੇ ਹਨ ।

"ਸਦਾ ਸੇ ਜਲ, ਨੈਣ, ਹਰੀ ਹਰੀ ਕਰਦੇ, ਹਰੀ ਭਗਤਾਂ ਦਾ ਸੰਗ ਕਰਨ ।" ਹਰੀਨਾਮ ਦਾ ਕੀਰਤਨ ਕਰਕੇ ਅਨੰਦ ਵਿੱਚ ਮਗਨ ਭਗਤ ਕਿਤੇ ਚੁਪ ਕਰਕੇ ਬੈਠ ਸਕਦੇ ਹਨ । ਇਸ ਦਸ਼ਾ ਦਾ ਵਰਨਣ ਉਹਨਾਂ ਬੜੇ ਵਿਸਥਾਰ ਨਾਲ ਕੀਤਾ ਹੈ । ਸਿਮਰਨ ਭਗਤੀ ਨਾਲ ਪ੍ਰਸੰਨ ਹੋਇਆ ਮਨ ਹੋਰ ਕਿਤੇ ਨਹੀਂ ਟਿਕੱਦਾ । "ਹਰੀ ਭੁੱਲਣ ਵਾਲਿਆਂ ਨੂੰ ਤਾੜਨਾ ।" ਹਰੀ ਦੀ ਮਹਿਮਾਂ ਗਾਉਂਦੇ ਆਪਣੇ ਹਿਤੈਸ਼ੀਆਂ ਨੂੰ ਦਸਦੇ ਹਨ :-

"ਪ੍ਰਭੂ ਅੱਖਾਂ ਖੋਲ੍ਹ ਆਪ ਹੀ ਦਰਸ਼ਨ ਕਰਾਏ ।"

ਹਰੀ ਸਿਮਰਨ ਨਾਲ ਅੰਦਰਲੇ ਨੇਤਰ 'ਖੁਲ੍ਹ' ਜਾਂਦੇ ਹਨ ।

ਚਰਣ ਸੇਵਾ ਭਗਤੀ ਨਾਲ ਪਵਿਤਰ ਹੋਇਆ ਭਗਤ ਕਹਿੰਦਾ ਹੈ "ਪੁਰੰਦਰ ਵਿਠੱਲ ਦੇ ਪਤਿਤ ਪਾਵਨ ਚਰਨਾਂ ਦਾ ਅੰਮ੍ਰਿਤ ਮੇਰਾ ਨਿੱਤ ਦਾ ਅਹਾਰ ਬਣਿਆ।" ਇਹ ਗਲ ਬੜੀ ਅਰਥ ਭਰਪੂਰ ਹੈ। ਆਵਾਗਵਨ ਦੇ ਚੱਕਰਾਂ ਤੋਂ ਬਚਣ ਦੇ ਵਿਚਾਰ ਨੂੰ ਆਪ ਬੜੇ ਰਹੱਸਮਈ ਢੰਗ ਨਾਲ ਪ੍ਰਗਟ ਕਰਦੇ ਹਨ।

'ਅਰਚਨਾ ਭਗਤੀ' ਵਿਚ ਲੀਨ ਹੋਣ ਬਾਰੇ ਕਹਿੰਦੇ ਹਨ "ਹਰੀ ਨੂੰ ਦੇਹ, ਇੰਦਰੀਆਂ ਸੌਂਪੀਆਂ, ਬੈਕੁੰਠ ਵਿੱਚ ਮੇਰਾ ਵਾਸਾ।" ਇਸ ਅਵਸਥਾ ਵਿਚ ਰਹਿਣ ਵਾਲਿਆਂ ਦੀ ਪਦਵੀ ਬੜੀ ਉੱਚੀ ਹੈ। ਉਹਨਾਂ ਨੂੰ "ਡੰਡਉਤ ਬੰਦਨਾ।" ਹਰੀ ਦੀ ਬੰਦਨਾਂ ਰਾਹੀਂ ਸੇਵਾ ਕਰਨ ਵਾਲੇ ਭਗਤਾਂ ਨੂੰ ਇਸ ਲੋਕ ਦੇ ਐਸ਼ਵਰਜ ਦੀ ਕੋਈ ਇੱਛਾ ਨਹੀਂ ਰਹਿੰਦੀ :-

"ਪੁਰੰਦਰ ਵਿਠੱਲ ਰਾਏ ਦਾ ਪਾਗਲ ਭਗਤ-ਲੋਕੀ ਠੀਕ ਹੀ ਕਹਿੰਦੇ।"

ਹਰੀਦਾਸ ਭਗਤੀ ਦਾ ਅਨੰਦ ਮਾਨਣ ਵਾਲਿਆਂ ਨੂੰ ਜੀਵਨ ਮੁਕਤੀ ਦੀ ਪਦਵੀ ਪ੍ਰਾਪਤ ਹੋ ਜਾਂਦੀ ਹੈ। ਉਹ ਹਰੀ ਦੀ ਦਇਆ ਦੇ ਭਾਗੀ ਬਣ ਜਾਂਦੇ ਹਨ। ਪੁਰੰਦਰਦਾਸ ਨੂੰ ਹਰੀ ਦਾ ਨਾਮ ਨਾਂ ਜੱਪਣ ਵਾਲਿਆਂ ਤੇ ਗੁੱਸਾ ਆਉਂਦਾ ਹੈ ਤੇ ਉਸਦੇ ਸੇਵਕਾਂ ਦੀ ਸੇਵਾ ਵਿੱਚ ਹਾਜ਼ਰ ਹੋ ਕੇ ਆਪਣੇ ਆਪ ਨੂੰ ਉੱਚਾ ਉਠਿਆ ਅਨੁਭਵ ਕਰਦੇ ਹਨ। ਉਹਨਾਂ ਲਈ ਪਰਮਾਤਮਾ ਦੇ ਚਰਨਕਮਲ ਕਲਪਬਿਰਖ ਦੀ ਨਿਆਈਂ ਹਨ। ਉਹ ਉਸਦੀ ਛਾਂ ਵਿੱਚ ਰਹਿਕੇ ਹੀ ਪਲਰੱਦੇ ਹਨ। ਹਰੀ ਦੇ ਨਾਲ 'ਸਖਾ ਭਾਵ' ਅਨੁਭਵ ਕਰਨ ਵਾਲਿਆਂ ਦੇ ਭਾਗਾਂ ਦਾ ਕੋਈ ਮੁਕਾਬਲਾ ਨਹੀਂ ਕਰ ਸਕਿਦਾ।

ਨੌਂ ਵਿਧੀਆਂ ਵਾਲੀ ਭਗਤੀ ਵਿੱਚ ਸਭ ਤੋਂ ਉੱਤਮ ਸਥਾਨ ਹੈ 'ਆਤਮ ਨਿਵੇਦਨ' ਭਗਤੀ ਦਾ। ਆਤਮ ਸਮਰਪਣ ਇਸਦਾ ਪਹਿਲਾ ਉਦੇਸ਼ ਹੈ। ਇਸ ਅਵਸਥਾ ਵਿੱਚ ਪੁੱਜਾ ਭਗਤ ਪੰਚਭੌਤਿਕ ਸਰੀਰ ਤੋਂ ਮੁਕਤ ਹੋ ਜਾਂਦਾ ਹੈ। ਪੁਰੰਦਰ ਦਾਸ ਲਿਖਦੇ ਹਨ "ਅਗਨੀ ਜਲ ਮਿੱਟੀ, ਅਕਾਸ਼ ਹਵਾ ਵਿੱਚ ਮਿਲ ਜਾਂਦਾ ਹੈ।" ਇਹ ਪੰਗਤੀ ਬੜੀ ਦਿਲ ਟੁੰਬਵੀਂ ਹੈ। ਅਜਿਹੇ ਭਗਤਾਂ ਦੇ ਅਨੰਦ ਦਾ ਕੋਈ ਅੰਤ ਨਹੀਂ ਉਹਨਾਂ ਨੇ ਇਸ ਤਰ੍ਹਾਂ ਅੱਡ ਅੱਡ ਤਰ੍ਹਾਂ ਦੀਆਂ ਭਗਤੀਆਂ ਦੇ ਅੰਦਰਲੇ ਗੁਣਾਂ ਦਾ ਵਿਸਥਾਰ ਸਹਿਤ ਵਰਨਣ ਕੀਤਾ ਹੈ। ਅੰਤਲੇ ਬੰਦ ਵਿੱਚ ਕਹਿੰਦੇ ਹਨ "ਹਰੀ ਭਗਤੀ ਹੀ ਮੁਕਤੀ ਪੱਥ ਦਾ ਤੱਤ।"

ਮਾਧਵਮੱਤ ਵਿੱਚ ਮਾਧਵਾਚਾਰੀਆ ਨੇ ਗਿਆਨ-ਆਧਾਰਿਤ ਭਗਤੀ ਤੇ ਜ਼ੋਰ ਦਿੱਤਾ ਹੈ। ਉਸੇ ਨੂੰ ਉੱਤਮ ਦਸਿਆ ਹੈ। ਨੌਂ ਤਰ੍ਹਾਂ ਦੀਆਂ ਭਗਤੀਆਂ

ਦਾ ਜੋ ਵਿਸ਼ਲੇਸਣ ਪੁਰੰਦਰਦਾਸ ਨੇ ਕੀਤਾ ਹੈ, ਉਹ ਬੜਾ ਅਮੁੱਲ ਹੈ । ਇਹਨਾਂ ਸਾਰੀਆਂ ਭਗਤੀਆਂ ਵਿਚੱਲਾ ਸਾਂਝਾ ਸੂਤਰ ਹੈ :-

ਭਗਤ ਤੇ ਭਗਵਾਨ ਦਾ ਸੰਬੰਧ—ਇਸ ਸੰਬੰਧ ਦੀ ਦ੍ਰਿਸਟੀ ਤੋਂ ਭਗਤ ਦੇ ਮਨ ਦੀ ਅਵਸਥਾ ਨੂੰ ਸਮਝ ਲਿਆ ਜਾਵੇ ਤਾਂ ਇਹ ਅੱਡ ਅੱਡ ਤਰ੍ਹਾਂ ਦੀਆਂ ਭਗਤੀਆਂ ਹੋਰ ਵੀ ਇਕ ਦੂਜੇ ਦੀਆਂ ਨਿਕਟਵਰਤੀ ਪ੍ਰਤੀਤ ਹੁੰਦੀਆਂ ਹਨ ।

ਭਗਵੰਤ ਅਤੇ ਭਗਤ ਦੇ ਸੰਬੰਧ ਦੇ ਦ੍ਰਿਸਟੀਕੋਣ ਤੋਂ ਜੇ ਪੁਰੰਦਰਦਾਸ ਦੀਆਂ ਰਚਨਾਵਾਂ ਦਾ ਅਧਿਐਨ ਕਰੀਏ ਤਾਂ ਕੀ ਵੇਖਦੇ ਹਾਂ ਕਿ ਭਗਤ ਦਾ ਹਿਰਦਾ ਕਦੀ ਸਾਂਤ ਭਾਵ, ਕਦੀ ਦਾਸ ਭਾਵ, ਕਦੀ ਸਖ਼ਾ ਭਾਵ, ਕਦੀ ਮਧੁਰ ਭਾਵ ਤੇ ਕਦੀ ਮਮਤਾ ਨਾਲ ਡੁਲ੍ਹ ਡੁੱਲ੍ਹ ਪੈ ਰਿਹਾ ਹੈ । ਇਹਨਾਂ ਨੂੰ ਸਮਝ ਲੈਣ ਨਾਲ ਭਗਤ ਦੀ ਅੰਤਰਆਤਮਾ ਦੇ ਪ੍ਰਤੱਖ ਦਰਸਨ ਹੋ ਜਾਂਦੇ ਹਨ । ਪੁਰੰਦਰਦਾਸ ਪਰਮਾਤਮਾ ਦੀ ਮਹਿਮਾ ਅੱਡ ਅੱਡ ਢੰਗਾਂ ਨਾਲ ਉਚਾਰਦੇ ਹਨ । ਸ਼ਾਂਤ ਭਾਵ ਵਿਚ ਪ੍ਰਸੰਨ ਹੋਏ ਪੁਰੰਦਰਦਾਸ ਪਰਮਾਤਮਾ ਦੇ ਲਾਸਾਨੀ ਕਾਰੋਬਾਰ ਨੂੰ ਵੇਖਕੇ ਮੋਹੇ ਜਾਂਦੇ ਹਨ । "ਧੁੰਨੀ ਵਿਚੋਂ ਮੁੰਡਾ ਜੰਮਣ ਦੀ ਸਮਰੱਥਾ, ਅੰਗੂਠੇ ਵਿਚੋਂ ਕੁੜੀ ਪੈਦਾ ਕਰਨ ਦੀ ਸਮਰੱਥਾ ਤੇਰੇ ਵਿੱਚ ਹੀ ਹੈ । ਤੇਰੇ ਸੁੰਦਰ ਸਲੋਨੇ ਰੂਪ ਤੋਂ ਮੈਂ ਵਾਰੀ, ਮੈਂ ਵਾਰੀ, ਮੈਂ ਵਾਰੀ ।" ਪੁਰਾਣਾਂ ਵਿਚੋਂ ਹਵਾਲੇ ਦੇਕੇ ਉਹ ਪ੍ਰਭੂ ਦੀ ਸ਼ਰਣ ਵਿੱਚ ਆ ਜਾਂਦੇ ਹਨ । ਪਰਮਾਤਮਾ ਦੀ ਕਮਲਰੂਪੀ ਨਾਭੀ ਵਿਚੋਂ ਬ੍ਰਹਮਾਂ ਉਤਪੰਨ ਹੋਏ । 'ਤ੍ਰਿਵਿਕਰਮਾਂ ਅਵਤਾਰ' ਵਿੱਚ ਸ੍ਰੀ ਵਿਸ਼ਨੂ ਨੇ ਆਪਣੇ ਪੈਰ ਦੇ ਅੰਗੂਠੇ ਨਾਲ ਅਕਾਸ ਵਿੱਚ ਮੋਰੀ ਕਰ ਦਿਤੀ ਜਿਸ ਵਿਚੋਂ ਗੰਗਾ ਵਹਿ ਨਿਕਲੀ । ਇਥੇ ਦਾਸ ਸਿਰਫ ਪਰਮਾਤਮਾ ਦੀ ਅਦਭੁਤ ਸਕਤੀ ਦਾ ਵਰਨਣ ਹੀ ਨਹੀਂ ਕਰਦੇ, ਪਰਮਾਤਮਾ ਦੀ ਸੁੰਦਰਤਾ ਵਲ ਵੀ ਸਾਡਾ ਮਨ ਖਿਚੱਦੇ ਹਨ । ਪਰਮਾਤਮਾ ਦੀ ਇਹ ਸੁੰਦਰਤਾ ਉਹਨਾਂ ਨੂੰ ਇਕ ਹੋਰ ਵਚਿੱਤਰ ਰੂਪ ਵਿੱਚ ਦਿਖਾਈ ਦਿੰਦੀ ਹੈ :-

"ਇਸਤਰੀਆਂ ਪੁਰਸਾਂ ਨੂੰ ਮੋਹਣ, ਕੀ ਪੁਰਸ਼ ਪੁਰਸ਼ਾਂ ਨੂੰ ਮੋਹ ਸਕਦੇ ਹਨ ।" ਪ੍ਰਸ਼ਨ ਕਰਕੇ ਸਾਡਾ ਵਿਸਮੈ ਭਾਵ ਜਗਾ ਦਿੰਦੇ ਹਨ । ਫਿਰ ਉਹ ਦਸਦੇ ਹਨ "ਹਰੀ ਪੁਰਸੋਤਮ ਪੁਰਸ਼ ਬ੍ਰਹਮਾਂ ਨੇ ਤੈਨੂੰ ਮੋਹ ਲਿਆ । ਸ੍ਰੀ ਵੈਂਕਟ ਰਮਣਾਂ ਪੁਰੰਦਰ ਵਿੱਠਲ, ਧਰਤੀ ਤੇ ਤੂੰ ਹੀ ਮੋਹਕ ਰੂਪ " ਕਹਿਕੇ ਸਾਡੀ ਉਤਸੁਕਤਾ ਨੂੰ ਸੰਤੁਸ਼ਟ ਕਰ ਦਿੰਦੇ ਹਨ । ਪਰਮਾਤਮਾ ਦੀ ਸਰਬ ਵਿਆਪਕਤਾ ਨੂੰ ਮੁੜ ਮੁੜ ਪ੍ਰਗਟ ਕਰਦੇ ਕਹਿੰਦੇ ਹਨ "ਅਣੂ ਵਿੱਚ ਅਣੂ ਬਣਕੇ, ਮਹਤ ਵਿੱਚ ਮਹਤ ਬਣਕੇ, ਰਜੋ ਸਤੋ ਤਮੋ ਗੁਣਾਂ ਤੋ ਉਪਰ, ਗੁਣਨਿਧੀ ਪੁਰੰਦਰ ਵਿਠੱਲ, ਤਿਲ

ਭਰ ਵੀ ਥਾਂ ਨਹੀਂ, ਜਿੱਥੇ ਤੂੰ ਨਹੀਂ, ਕੰਸ ਸੰਹਾਰੀ ਕ੍ਰਿਸਣਾ !" ਉਹ ਇਕ ਉਗਾਭੋਗ ਵਿੱਚ ਗਉਂਦੇ ਹਨ । ਇਤਨੇ ਵਿੱਚ ਹੀ ਉਹਨਾਂ ਦਾ ਮਨ-ਤ੍ਰਿਪਤ ਨਹੀਂ ਹੁੰਦਾ । "ਅਣੋਰਣੇ ਯਾਨ, ਮਹਤੋ ਮਹੀਯਾਨ" ਦੇ ਸ਼ਰੁਤੀ ਵਾਕ ਦੀ ਵਿਆਖਿਆ ਕਰਦਿਆਂ ਉਹਨਾਂ ਇਕ ਪੂਰੀ ਸੁਲਾਦੀ ਰਚੀ ਹੈ । ਉਦਾਹਰਣ ਲਈ ਕਿ ਦੋ ਬੰਦ ਹੇਠਾਂ ਦਿੱਤੇ ਜਾ ਰਹੇ ਹਨ ।

ਅਣੂ ਬਣਨਾ ਜਾਣਦੈ, *ਮਹਤ ਬਣਨਾ ਜਾਣਦੈ । '
ਅਣੂ ਮਹਤ ਦੋਵੇਂ ਹੋਣਾ ਜਾਣਦੈ ।
ਰੂਪ ਹੈ, ਅਰੂਪ ਹੈ
ਰੂਪ ਅਰੂਪ ਦੋਵੇਂ ਇਕ ਹੋਣਾਂ ਜਾਣਦੈ
ਸਰਗੁਣ ਹੈ, ਨਿਰਗੁਣ ਹੈ
ਸਰਗੁਣ ਨਿਰਗੁਣ ਦੋਵੇਂ ਇਕ ਹੋਣਾਂ ਜਾਣਦੈ
ਵਿਅਕਤ ਹੈ, ਅਵਿਅਕਿਤ ਹੈ
ਵਿਅਕਤ ਅਵਿਅਕਤ ਦੋਵੇਂ ਇਕ ਹੋਣਾਂ ਜਾਣਦੈ ।
ਅਘਟੱਨ ਘੱਟ ਸ਼ਕਤੀ, ਅਚਿੰਤ ਅਦਭੁਤ ਮਹਿਮਾਂ
ਸਵਗਤ ਸਰੂਪ ਹੈ ਪੁਰੰਦਰ ਵਿਠੱਲ !"

ਉਪਰਲੇ ਬੰਦ ਵਿੱਚ ਪਰਮਾਤਮਾ ਦਾ ਵਸ਼ਿਸ਼ਟ ਗੁਣ ਸਵਗਤ ਸਰੂਪ ਸਾਹਮਣੇ ਆਉਂਦਾ ਹੈ । ਇਸੇ ਸੁਲਾਦੀ ਦੇ ਇਕ ਹੋਰ ਬੰਦ ਵਿੱਚ ਪਰਮਾਤਮਾ ਦੀ ਸਰਬ ਵਿਆਪਕਤਾ ਨੂੰ ਬੜੇ ਸੁੰਦਰ ਢੰਗ ਨਾਲ ਦਸਿਆ ਹੈ ।

ਬਾਹਰ ਹੈ ਅੰਦਰ ਹੈ, ਬਾਹਰ ਨਹੀਂ ਅੰਦਰ ਹੈ
ਬਾਹਰ ਹੈ, ਅੰਦਰ ਨਹੀਂ, ਬਾਹਰ ਹੈ
ਅੰਦਰ ਵੀ ਹੈਂ, ਬਾਹਰ ਵੀ ਹੈਂ
ਤਿਲ ਭਰ ਵੀ ਥਾਂ ਨਹੀਂ ਜਿਥੇ ਤੂੰ ਨਹੀਂ
ਵਾਸੁਦੇਵ ਸੰਪੂਰਣ ਪੁਰੰਦਰ ਵਿਠੱਲ ।

ਇਸੇ ਪਰਮਾਤਮਾ ਦੀ ਅਨੰਤ ਮੂਰਤੀ, ਅਨੰਤ ਕੀਰਤੀ ਦੀ ਮਹਿਮਾਂ ਗਉਂਦੇ ਹੋਏ ਪੁਰੰਦਰਦਾਸ ਦਸਦੇ ਹਨ ਕਿ ਕਿਸ ਤਰਾਂ ਪ੍ਰਭੂ ਹਰ ਦੇਵਤੇ ਦੇ ਅੰਦਰ ਸਮਾਇਆ ਹੋਇਆ ਹੈ । ਕਿਵੇਂ ਉਹਨਾਂ ਕੋਲੋਂ ਕੰਮ ਕਰਵਾ ਰਿਹਾ ਹੈ । ਇਹ ਸਭ ਸ਼ਾਸਤਰਾਂ ਦੇ ਅਧਾਰ ਤੇ ਕਹਿੰਦੇ ਹਨ ।

ਬ੍ਰਹਮਾਂ ਦੀ ਪੂਜਾ ਲਈ ਸਿਰੀਰੰਗਾ (ਹਰੀ) ਮੂਰਤੀ

---

* ਸਭ ਤੋ ਵੱਡਾ, ਬਹੁਤ ਵੱਡਾ

ਪ੍ਰਹਿਲਾਦ (ਹਿਰਣਯਕਸ਼ੱਪ) ਦੀ ਪੂਜਾ ਲਈ ਨਰਸਿੰਘ ਦੀ ਮੂਰਤੀ
ਇੰਦਰ ਲਈ ਵਿਸ਼ਣੂ ਦੀ ਮੂਰਤੀ, ਅਗਨੀ ਲਈ ਪਰਸ਼ੂ ਰਾਮ ਦੀ ਮੂਰਤੀ
ਸੂਰਜ ਲਈ ਨਾਰਾਇਣ ਦੀ ਮੂਰਤੀ, ਚੰਦਰ ਲਈ ਵਾਮਨ ਦੀ ਮੂਰਤੀ
ਸਗਲ ਬ੍ਰਹਿਮੰਡ ਦੇ ਕੋਟੀ ਕੋਟੀ ਦੇਵਤਿਆਂ ਲਈ
ਕਾਲਪੁਰਸ਼ ਵਿਸ਼ਣੂ ਦੀ ਮੂਰਤੀ
ਮੇਰੇ ਲਈ ਮੂਰਤੀ ਪਰੀਪੂਰਣ ਬ੍ਰਹਮਾਂ ।"

ਹਰੀ ਦੀ ਸਰਬਉਤਮੱਤਾ ਨੂੰ ਬਿਆਨ ਕਰਦੇ ਹੋਏ ਇਕ ਹੋਰ ਕੀਰਤਨ ਵਿੱਚ ਪੁਰੰਦਰਦਾਸ ਲਿਖਦੇ ਹਨ :-

"ਵਿਸਵਮੁਖ ਤੂੰ ਹੀ, ਵਿਸਵਨੈਣ ਤੂੰ ਹੀ
ਵਿਸ਼ਵਬਾਹੂ ਤੂੰ ਹੀ, ਵਿਸ਼ਵ ਚਰਣ ਤੂੰ ਹੀ
ਵਿਸ਼ਵ ਉਦਰ ਤੂੰ ਹੀ, ਵਿਸਵ ਵਿਆਪਕ ਤੂੰ ਹੀ
ਵਿਸ਼ਵ ਨਾਟਕ ਦਾ ਸੂਤਰ ਧਾਰ ਤੂੰ ਹੀ ਵਿਸਣੂ"

ਇਸਦੀ ਹਰ ਪੰਗਤੀ ਰਿਗਵੇਦ ਦੀ ਉਕਤੀ (10-81-3) ਦੀ ਪ੍ਰਤੀਧਨੀ ਜਾਪਦੀ ਹੈ । ਇਸਦੇ ਇਕ ਇਕ ਅੰਸ਼ ਨੂੰ ਉਹ ਲੌਕਿਕ ਰੂਪ ਵਿੱਚ ਵੇਖਦੇ ਹਨ ਤੇ ਆਪਣੇ ਅਪਰੋਖ ਦੇ ਅਨੁਭਵ ਕਾਰਣ ਉਹਨਾਂ ਨੂੰ ਉਸਦਾ ਅਲੌਕਿਕ ਰੂਪ ਵੀ ਦਿੱਸ ਜਾਂਦਾ ਹੈ । ਇਸ ਕਾਰਣ ਉਹਨਾਂ ਨੂੰ ਦੂੱਗਣਾਂ ਲਾਭ ਪ੍ਰਾਪਤ ਹੁੰਦਾ ਹੈ ।

ਸਾਰੇ ਵਿਸ਼ਵ ਦਾ ਕਾਰੋਬਾਰ ਸ੍ਰੀ ਵਿਸ਼ਣੂ ਕਿਸ ਤਰ੍ਹਾਂ ਕਰਦੇ ਹਨ, ਇਸ ਬਾਰੇ ਪੁਰੰਦਰ ਦਾਸ ਨੇ ਆਪਣੇ ਇਕ 'ਉਗਾਭੋਗ' ਵਿੱਚ ਇਸ ਤਰ੍ਹਾਂ ਲਿਖਿਆ ਹੈ :-

ਸਾਗਰ ਹੱਲਵਾਹੇ, ਸ਼ਿਵ ਬ੍ਰਹਮਾ ਬੈਲ ਬਣੇ
ਨਰ ਰੂਪੀ ਬੀਜ ਬੀਜਿਆ
ਉਗਾਉਣ ਵਾਲਾ ਇੰਦਰ, ਵਧਾਉਣ ਵਾਲਾ ਚੰਦਰ
ਘਾਹਫੂਸ ਤੇ ਕੀੜੇ ਹਟਾਵੇ ਯਮਰਾਜ
ਨਾਲੇ ਤਿਆਰ ਫਸਲਾਂ ਸਮੇਟ ਲੈ ਜਾਵੇ
ਗੁਆਉਣ ਦਾ ਦੁਖ ਨਾਂ ਕਰ, ਹੇ ਨਰ
ਕਹੇ ਪੁਰੰਦਰ ਵਿੱਠਲ ।

ਸਾਰਾ 'ਉਗਾਭੋਗ' ਖੇਤੀਬਾੜੀ ਦੇ ਅੱਡ ਅੱਡ ਕੰਮਾਂ ਨੂੰ ਸਾਹਮਣੇ ਰਖਕੇ ਲਿਖਿਆ ਹੈ । ਇਸ ਸੰਸਾਰ ਵਿੱਚ ਜਨਮ ਲੈ ਕੇ, ਵੱਡੇ ਹੋ ਕੇ, ਨਾਸ ਹੋਣ ਵਾਲੇ ਕਰੋੜਾਂ ਅਸੰਖਾਂ ਮਨੁਖਾਂ ਨੂੰ ਪਰਮਾਤਮਾ ਨੇ ਕਿਵੇਂ ਆਹਰੇ ਲਾਇਆ ਹੈ,

ਇਹ ਦਸਦਿਆਂ ਪੁਰੰਦਰ ਦਾਸ ਨੇ ਇਕ ਰਮਣੀਕ ਚਿਤਰ ਖਿੱਚ ਦਿਤਾ ਹੈ। ਸਮਸਤ ਸਾਗਰ ਨੂੰ ਫਸਲ ਬੀਜਣ ਲਈ ਵਰਤੋਂ ਵਿੱਚ ਲਿਆਉਣ ਦੀ ਸਮਰਥਾ ਭਗਵਾਨ ਤੋਂ ਸਿਵਾ ਹੋਰ ਕਿਸ ਵਿੱਚ ਹੋ ਸਕਦੀ ਹੈ। ਸਾਰੇ ਭੂਮੰਡਲ ਵਿੱਚ ਹਲ ਵਾਹੁਣ ਦੀ ਸੱਤਾ ਵੀ ਉਸੇ ਵਿੱਚ ਹੀ ਹੈ। ਇਸ ਵਿਸਾਲ ਪੱਧਰ ਤੇ ਕੀਤੀ ਜਾਣ ਵਾਲੀ ਖੇਤੀ ਲਈ ਸਾਰਿਆਂ ਦੇਵਤਿਆਂ ਨੂੰ ਉਹਨਾਂ ਦੇ ਸੁਭਾਅ ਅਤੇ ਸਕਤੀ ਅਨੁਸਾਰ ਕੰਮ ਵਿੱਚ ਲਾਉਣ ਦੀ ਸਮਰਥਾ ਵੀ ਉਸ ਵਿੱਚ ਹੀ ਹੈ। ਬ੍ਰਹਮਾਂ ਅਤੇ ਸਿਵ ਨੂੰ ਬੈਲ ਕਲਪਿੱਤ ਕੀਤਾ ਹੈ ਜੋ ਉਚਿਤ ਹੈ। ਨਰ ਰੂਪੀ ਬੀਜ, ਇਹ ਸਿਰਫ ਮਨੁਖਾਂ ਤੇ ਹੀ ਨਹੀਂ ਢੁੱਕਦਾ, ਇਹ ਤਾਂ ਸਾਰੀ ਸ੍ਰਿਸਟੀ ਤੇ ਲਾਗੂ ਹੁੰਦਾ ਹੈ। ਜਿਸ ਨਾਲ ਇਹ ਚਿੱਤਰ ਹੋਰ ਵੀ ਵਿਸ਼ਾਲ ਬਣ ਜਾਂਦਾ ਹੈ। ਇੰਦਰ ਦੀ ਦੇਖਭਾਲ ਵਿੱਚ ਕਿਸ ਚੀਜ਼ ਦੀ ਕਮੀ ਹੋ ਸਕਦੀ ਹੈ। ਬਨਸਪਤੀ ਦੇ ਮਾਲਕ ਚੰਦਰਮਾ ਦੀ ਛਤਰ ਛਾਇਆ ਹੇਠ ਕੋਈ ਘਾਟ ਨਹੀਂ ਰਹਿ ਜਾਂਦੀ। ਜਿਸ ਵਸਤੂ ਨੇ ਵੀ ਜਨਮ ਲਿਆ ਹੈ, ਉਸਦਾ ਅੰਤ ਨਿਸਚਿਤ ਹੈ। ਇਹ ਕੰਮ ਯਮਰਾਜ ਦੇ ਜ਼ਿੰਮੇ ਹੈ। ਉਹ ਘਾਸਫੂਸ ਕੱਢਣ ਵਾਲਾ ਵੀ ਹੈ ਤੇ ਪੱਕੀ ਹੋਈ ਫਸਲ ਸਮੇਟਣ ਵਾਲਾ ਵੀ। ਇਹ ਸਾਰਾ ਕਾਰੋਬਾਰ ਹਰੀ ਦੇ ਹੁਕਮ ਅਨੁਸਾਰ ਹੀ ਚਲਦਾ ਹੈ। ਇਸਨੂੰ ਪੁਰੰਦਰਦਾਸ ਨੇ ਬੜੇ ਵਿਚਾਰਪੂਰਵਕ ਢੰਗ ਨਲ ਦਿਖਾਇਆ ਹੈ। ਸਾਰਿਆਂ ਦੇਵਤਿਆਂ ਕੋਲੋਂ ਆਪ ਖਲੋ ਕੇ ਕੰਮ ਕਰਵਾਉਣ ਵਾਲੇ ਦਾ ਨਾਂ ਸਪਸਟ ਹੈ, ਉਹ ਦਸੱਣ ਦੀ ਲੋੜ ਨਹੀਂ।

ਇਸ ਪੜਾਅ ਤੇ ਆਕੇ ਭਗਵੰਤ ਦੀ ਮਹਿਮਾਂ ਤੋਂ ਬਲਿਹਾਰੀ ਜਾਂਦੇ ਭਗਤ ਦੇ ਸ਼ਾਂਤ ਭਾਵ ਤੇ ਪ੍ਰਸੰਨ ਚਿੱਤ ਨੂੰ ਸਮਝਣ ਦੀ ਲੋੜ ਹੈ। ਪਰਮਾਤਮਾ ਦੀ ਸ਼੍ਰਿਸਟੀ ਦੀ ਵਿਚਿਤੱਰਤਾ ਅਤੇ ਸਰਬ ਵਿਆਪਕਤਾ ਨੂੰ ਵੇਖਕੇ ਭਗਤ ਦਾ ਹਿਰਦਾ ਖੁਸੀ ਅਤੇ ਵਿਸਮਾਦ ਨਾਲ ਪੁਲਕਿਤ ਹੋ ਉੱਠਦਾ ਹੈ। ਭਗਵੰਤ ਤਾਂਈ ਪਹੁੰਚਣ ਲਈ ਜਿਵੇਂ ਗਿਆਨ ਮਾਰਗ ਵਾਲੇ ਘੋਰ ਤਪਸਾਧਨਾਂ ਦਾ ਮਾਰਗ ਅਪਣਾਉਂਦੇ ਹਨ। ਉਸੇ ਤਰ੍ਹਾਂ ਭਗਤ ਭਗਤੀ ਰਾਹੀਂ ਭਗਵੰਤ ਦੇ ਪ੍ਰੇਮ ਦੇ ਪਾਤਰ ਬਣਦੇ ਹਨ।

ਹਰੀਦਾਸ ਬਨਣ ਤੋਂ ਮਗਰੋਂ ਉਹਨਾਂ ਦੇ ਬੋਲਚਾਲ ਤੇ ਅਚਾਰ ਵਿਹਾਰ ਵਿੱਚ ਦਾਸ ਭਾਵ ਆਪਣੇ ਆਪ ਹੀ ਆ ਜਾਂਦਾ ਹੈ।

"ਤੇਰਾ ਦਾਸ ਬਣ ਤੇਰੀ ਜੂਠ ਖਾਵਾਂ, ਤੂੰ ਮੈਨੂੰ ਗੌਲੇ ਹੀ ਨਾਂ,
ਤਾਂ ਲੋਕ ਹੱਸਣਗੇ ਨਾਂ ਮੇਰੇ ਤੇ।"
ਤੇਰੇ ਚਰਣ ਕਮਲਾਂ ਦਾ ਹਾਰ ਗਲ ਵਿੱਚ ਪਾਵਾਂ ਪੁਰੰਦਰ ਵਿਠੱਲ।"

ਇਸ ਉਗਾਭੋਗ ਦੇ ਅੰਤਲੇ ਬੰਦ ਵਿੱਚ ਇਹ ਦਾਸ ਭਾਵ ਕਿੰਨਾ ਤੀਖਣ

ਹੋ ਜਾਂਦਾ ਹੈ । "ਅੱਗ ਵਿੱਚ ਡਿੱਗਾ ਕੀੜਾ ਮੈਂ ਮੈਨੂੰ ਬੱਚਾ ਪ੍ਰਭੂ, ਗੋਬਿੰਦ ਹਰੀ ਮੈਨੂੰ ਬਚਾ । ਹੇ ਦੀਨਾ ਬੰਧੂ ਮੈਨੂੰ ਬਚਾ ।" ਆਪਣੀ ਵਿਆਕੁਲਤਾ ਪ੍ਰਭੂ ਨੂੰ ਦਸਦੇ ਹੋਏ ਕਹਿੰਦੇ ਹਨ "ਮਾਰਣ ਵਾਲਾ ਵੀ ਤੂੰ, ਰਖੱਣ ਵਾਲਾ ਵੀ ਤੂੰ, ਮਕਤੀ ਦਾਤਾ ਵੀ ਤੂੰ, ਤੇਰੇ ਜਿਹਾ ਨਾਂ ਕੋਈ, ਰਾਵਣ ਸੰਹਾਰੀ ਪੁਰੰਦਰ ਵਿਠੱਲ ।"ਆਪਣਾ ਅਟੱਲ ਵਿਸਵਾਸ ਪ੍ਰਗਟ ਕਰਦੇ ਹਨ । "ਮਨ ਬਚਨ ਵਿੱਚ, ਕੰਮ ਕਾਜ ਵਿੱਚ ਤੂੰ ਹੀ ਤੂੰ ਪੁਰੰਦਰ ਵਿਠੱਲ ।" ਉਹਨਾਂ ਦਾ ਤ੍ਰਿਕਰਣ ਮਨ, ਬਚਨ ਕਰਮ ਕਿਵੇਂ ਭਗਵੰਤ ਨੂੰ ਅਰਪਿੱਤ ਹੈ, ਇਹ ਸਪਸਟ ਹੋ ਜਾਂਦਾ ਹੈ । ਭਗਤ ਹਰੀ ਨੂੰ ਲੋਚਦਾ ਹੈ, ਜੇ ਉਸਨੂੰ ਪਤਾ ਲੱਗ ਜਾਏ ਕਿ ਭਗਵਾਨ ਉਸਨੂੰ ਅਣਡਿੱਠ ਕਰ ਰਿਹਾ ਹੈ ਤਾਂਉਸਦਾ ਮਨ ਡੋਲਦਾ ਨਹੀਂ ਕਿਉਂਕਿ ਉਹ ਤਾਂ ਚਾਹੁੰਦੇ ਹਨ ਕਿ "ਤੇਰੇ ਭਗਤਾਂ ਨੂੰ ਕਸਟ ਮਿਲਣ, ਰੋਟੀ ਕਪੜੇ ਤੋਂ ਔਖੇ ਹੋਣ, ਰੋਗ ਗ੍ਰਸਤ ਹੋਣ, ਸੱਕੇ ਸੰਬੰਧੀ ਥੂ, ਥੂ ਕਰਨ ਪੁਰੰਦਰ ਵਿਠੱਲ ।" ਆਪਣੇ ਆਪਨੂੰ ਢਾਰਸ ਦੇ ਕੇ ਆਪਣੀਆਂ ਪੀੜਾਂ ਤੇ ਦੁਖਾਂ ਦੇ ਨਿਵਾਰਣ ਲਈ ਭਗਵਾਨ ਅਗੇ ਬੇਨਤੀ ਕਰਦੇ ਹਨ । ਸਿਰਫ ਏਨਾਂ ਹੀ ਨਹੀਂ "ਨਿੰਦਕ ਹੋਵੇ" ਦੀ ਚਾਹ ਕਰਦੇ ਹਨ । ਨਿੰਦਕਾਂ ਦਾ ਆਪਣੇ ਉਪਰ ਭਾਰਾ ਉਪਕਾਰ ਮੰਨਦੇ ਹਨ । ਇਸਦਾ ਵਰਨਣ ਉਹਨਾਂ ਬੜੇ ਵਿਲੱਖਣ ਢੰਗ ਨਾਲ ਕੀਤਾ ਹੈ:-

"ਲੋਕਾਂ ਮੈਨੂੰ ਦੁਰਕਾਰਿਆ ਹਰੀ ਨਾਮ ਮੇਰੇ ਅੰਦਰ ਵਸਿਆ ।
ਲੋਕਾਂ ਮੈਨੂੰ ਫਿਟਕਾਰਿਆ ਸਭ ਇਛਾਵਾਂ ਮੁੱਕੀਆਂ ।
ਮੇਰਾ ਅਪਮਾਨ ਕੀਤਾ, ਕਾਮ ਕ੍ਰੋਧ ਮਿਟ ਗਿਆ ।
ਨਿੰਦਾ ਕਰਨ ਵਾਲੇ ਮੇਰੇ ਭਾਈ ਮਿੱਤਰ ।
ਚੁਗਲੀਆਂ ਕਰਨ ਵਾਲਿਆਂ ਨੇ ਬਚਾ ਲਿਆ ਮੈਨੂੰ ਹਰੀ"

"ਦੁਖ ਪਾ ਪਾ ਮੈਂ ਮੁਕਤੀ ਪਾਈ, ਭੁੱਖਾ ਨੰਗਾ ਮੈਂ ਰੱਬ ਜੋਗਾ ਹੀ ਰਹਿ ਗਿਆ, ਸਹੀ ਰਸਤੇ ਪਾ ਮੈਨੂੰ ਪੁਰੰਦਰ ਵਿਠੱਲ ਤੇਰੇ ਦਾਸਾਂ ਦਾ ਮੈਂ ਦਾਸਾ"

ਕਿਰਤਾਰਥ ਚਿੱਤ ਨਾਲ ਆਪਣੇ ਇਸ਼ਟ ਦੇਵਤੇ ਅਗੇ ਡੰਡਉਤ ਬੰਦਨਾਂ ਕਰਦੇ ਹਨ ਤੇ ਉਸਤੋਂ ਵਾਰੀ ਘੋਲੀ ਜਾਂਦੇ ਹਨ । ਪੁਰੰਦਰਦਾਸ ਨੇ ਆਪਣੀਆਂ ਰਚਨਾਵਾਂ ਦਾ ਵਧੇਰੇ ਭਾਗ 'ਦਾਸ ਭਾਵ' ਨੂੰ ਅਰਪਿਤ ਕੀਤਾ ਹੈ । ਪ੍ਰਭੂ ਨੂੰ ਹਰ ਵੇਲੇ ਮਨ ਵਿੱਚ ਵਸਾਈ ਰਖਣ ਵਾਲੇ ਭਗਤ ਦਾ ਸੰਬੰਧ ਪ੍ਰਭੂ ਨਾਲ ਬੜਾ ਨੇੜੇ ਦਾ ਹੋ ਜਾਂਦਾ ਹੈ ।

"ਮੈਨੂੰ ਵੀ ਸਹੁੰ, ਤੈਨੂੰ ਵੀ ਸਹੁੰ
ਤੈਨੂੰ ਮੈਨੂੰ ਦੋਹਾਂ ਨੂੰ ਭਗਤਾਂ ਦੀ ਸਹੁੰ"

ਭਗਤ ਭਗਵੰਤ ਕੋਲੋਂ ਸਹੁੰ ਚੁਕਾਉਣ ਤੋਂ ਵੀ ਨਹੀਂ ਝਿਜਕਦਾ । ਉਹਨਾਂ

ਦੋਹਾਂ ਦੇ ਆਪਸ ਵਿੱਚ ਹੋਏ ਸਮਝੌਤੇ ਦਾ ਢੰਗ ਬੜਾ ਰੋਚਕ ਹੈ । ਸਹੁੰ ਚੁਕੱਣ ਮਗਰੋਂ ਕੋਈ ਵੀ ਦੂਜੇ ਨੂੰ ਛੱਡਕੇ ਨਹੀਂ ਜਾਏਗਾ । ਦੋਵੇਂ ਇਕ ਦੂਜੇ ਦੇ ਹਿੱਤਾਂ ਦਾ ਪਾਲਨ ਕਰਨਗੇ । ਇਸ ਪਰਸਪਰ 'ਸਖਾ ਭਾਵ' ਦਾ ਕੋਈ ਅੰਤ ਨਹੀਂ ।

ਪੁਰੰਦਰ ਦਾਸ ਰਚਿੱਤ ਕਈ ਨਿੰਦਾ ਉਸਤਤੀਆਂ ਵਿੱਚ ਵੀ ਸਖਾਭਾਵ ਦੀ ਖੁਲ੍ਹ ਵੇਖਣ ਨੂੰ ਮਿਲਦੀ ਹੈ । "ਕਿਹੀ ਤੇਰੀ ਸੁੰਦਰਤਾ । ਜਿਸਨੂੰ ਵੇਖ ਮੈ ਪਾਗਲ ਹੋ ਗਿਆ ।" ਭਗਵੰਤ ਨੂੰ ਤਾਅਨੇ ਮਾਰਕੇ ਉਸਦੀ ਮਹਤੱਤਾ ਨੂੰ ਹਾਸੋਹੀਣਾ ਬਣਾਕੇ ਪੇਸ ਕਰਦੇ ਹਨ । "ਰਹਿਣ ਲਈ ਥਾਂ ਨਾਂ ਕੋਈ, ਖੀਰ ਸਾਗਰ ਵਿੱਚ ਘਰ ਬਣਾਇਆ । ਸੌਣ ਲਈ ਥਾਂ ਨਾਂ ਕੋਈ, ਸ਼ੇਸਨਾਗ ਦੇ ਫਣ ਤੇ ਸੇਜ ਸਜਾਈ ਹੇ ਰੰਗਾ ।"

'ਸ਼ੇਸ਼ ਸ਼ਾਇਆ' ਦੇ ਵਧੀਆਪਣ ਨੂੰ ਵਿਅੰਗਮਈ ਢੰਗ ਨਾਲ ਪ੍ਰਗਟ ਕੀਤਾ ਹੈ । ਇਸੇ ਅੰਦਾਜ਼ ਵਿੱਚ ਸ਼੍ਰੀ ਵਿਸ਼ਨੂ ਦੇ ਪਰਵਾਰ ਦੀ ਆਲੋਚਨਾ ਕਰਦੇ ਹਨ । ਇਹ ਆਲੋਚਨਾਂ ਵੀ ਹਰੀਦਾਸਾਂ ਦੇ 'ਸਖਾ ਭਾਵ' ਦਾ ਹੀ ਇਕ ਰੂਪ ਹੈ ।

"ਹੇ ਪ੍ਰਭੂ ਲੈ ਸੁਣ, ਗੁੱਸਾ ਨਾਂ ਕਰੀਂ , ਕਹਿੰਦਿਆਂ ਮੈਨੂੰ ਡਰ ਲਗਦੈ ਫਿਰ ਵੀ ਕਹਿਣੋਂ ਨਹੀਂ ਰਹਿੰਦਾ, ਤੇਰਾ ਜੀਵਨ ਕਿਹਾ ਬੇਕਾਰ ਹੈ । ਬੇਅਰਥ ਹੈ, ਇਸ ਸੰਸਾਰ ਵਿੱਚ ਉਲਝੱਣ ਤੋਂ ਬਿਨਾਂ ਹੋਰ ਕੁੱਛ ਵੀ ਨਹੀਂ । ਸਦਾ ਐਸ਼ ਅਰਾਮ ਵਿੱਚ ਡੁੱਬਾ ਰਹਿੰਦਾ ਤੂੰ, ਤਿੰਨਾਂ ਲੋਕਾਂ ਦਾ ਸੁਆਮੀ ਕਿਵੇਂ ਅਖਵਾ ਸਕਦਾ ਹੈ ।"

ਉਹ ਵਿਅੰਗ ਦਾ ਤੀਰ ਕਸਦੇ ਹੋਏ ਕਹਿੰਦੇ ਹਨ :-

"ਭਗਵਾਨ ਦੇ ਵੱਡੇ ਪੁੱਤਰ ਨੂੰ ਧਰਤੀ ਤੇ ਨਾਂ ਪੂਜੇ ਕੋਈ, ਛੋਟਾ ਨਿਰਾ ਭੰਡ । ਪਤਨੀ ਰਹਿੰਦੀ ਲੋਭੀਆਂ ਤੇ ਕੰਜੂਸਾਂ ਦੇ ਘਰ' । ਨੂੰਹ ਜਾਂ ਬੈਠੇ ਅਛੂੱਤਾਂ ਦੇ ਮੁੱਹਲੇ," ਨਿੰਦਾ ਕਰਦੇ ਹੋਏ ਕਹਿੰਦੇ ਹਨ ਹਰੀ ਦਾ ਵੱਡਾ ਪੁੱਤਰ ਬ੍ਰਹਮਾ, ਜਿਸਦਾ ਇਕ ਸਿਰ ਕਟਿੱਆ ਗਿਆ ਹੈ, ਉਸਨੂੰ ਧਰਤੀ ਤੇ ਕੋਈ ਨਹੀਂ ਪੂਜਦਾ । ਛੋਟਾ ਪੁੱਤਰ ਕਾਮਦੇਵ ਸਿਰਫ ਪੁਆੜੇ ਹੀ ਪਾਉਣ ਵਾਲਾ ਹੈ । ਉਹਨਾਂ ਦੀ ਪਤਨੀ ਲਕਸ਼ਮੀ ਸਿਰਫ ਅਮੀਰਾਂ ਤੇ ਲੋਭੀਆਂ ਦੇ ਘਰ ਹੀ ਰਹਿੰਦੀ ਹੈ । ਉਹਨਾਂ ਦੀ ਨੂੰਹ ਸਰਸ੍ਵਤੀ ਉਚ ਨੀਚ ਦਾ ਕੋਈ ਲਿਹਾਜ ਨਹੀਂ ਕਰਦੀ । ਜਿਹੜਾ ਵੀ ਉਸਦੀ ਉਪਾਸਨਾ ਕਰਦਾ ਹੈ ਉਸੇ ਤੇ ਮਿਹਰਬਾਨ ਹੋ ਜਾਂਦੀ ਹੈ । ਇਸੇ ਲਹਿਜੇ ਵਿੱਚ ਪੁਰੰਦਰ ਦਾਸ ਕਹਿੰਦੇ ਜਾਂਦੇ ਹਨ । ਸ਼੍ਰੀ ਹਰੀ ਦੀ ਪੁੱਤਰੀ ਗੰਗਾ ਦੀ ਤਾਂ ਚਾਲ ਹੀ ਟੇਡੀ ਹੈ । ਲਕਸ਼ਮੀ ਦੇ ਨਾਲ ਹੀ ਖੀਰ

ਸਾਗਰ ਵਿੱਚੋਂ ਪੈਦਾ ਹੋਇਆ ਉਸਦਾ ਭਰਾ ਚੰਦਰਮਾ ਜੋ ਸ੍ਰੀ ਹਰੀ ਦਾ ਸਾਲਾ ਹੈ, ਉਹ ਆਪਣੇ ਗੁਰੂ ਦੀ ਪਤਨੀ ਨਾਲ ਪ੍ਰੇਮ ਕਰਨ ਲੱਗ ਪਿਆ । ਬ੍ਰਹਮਾ ਦਾ ਮਾਨਸਪੁਤੱਰ ਨਾਰਦ ਜੋ ਭਗਵਾਨ ਦਾ ਪੋਤਰਾ ਹੈ, ਉਸਦਾ ਕੰਮ ਸਿਰਫ ਇਧਰ ਦੀਆਂ ਉਧਰ ਲਾਉਣਾ ਹੈ । ਇਸ ਕੰਮ ਵਿੱਚ ਉਸ ਤੋਂ ਅਗੋ ਹੋਰ ਕੋਈ ਨਹੀਂ । ਸ੍ਰੀ ਕ੍ਰਿਸਣ ਦੇ ਰੂਪ ਵਿੱਚ (ਵਿਸਨੂ) ਉਹਨਾਂ ਨੇ ਰੁਕਮਣੀ ਦਾ ਅਪਹਰਣ ਕੀਤਾ ।

"ਕਿਹਾ ਤੇਰਾ ਤਮਾਸਾ, ਕਾਹਦਾ ਤੂੰ ਤਿੰਨਾਂ ਲੋਕਾਂ ਦਾ ਸੁਆਮੀ
ਤੀਵੀਂ ਨੂੰ ਕੱਢਕੇ ਲੈ ਗਿਆ, ਉਹ ਨਿਧੜਕ" ਬੁਰਾ ਭਲਾ ਕਹਿੰਦੇ ਹਨ । ਲਕਸਮੀ ਦੇ ਪਤੀ ਹੋਣ ਦੇ ਬਾਵਜੂਦ ਤੁਸੀਂ ਬਲੀ ਦੇ ਘਰ ਭਿਖਿਆ ਮੰਗਣ ਗਏ । ਮਖੌਲ ਕਰਦੇ ਹਨ; ਸੰਸਾਰ ਦੇ ਮਾਲਕ ਨੂੰ ਸਵਾਰੀ ਲਈ ਹੋਰ ਕੁੱਛ ਨਾਂ ਲਭਿਆ ਗਰੁੜ ਹੀ ਵਾਹਣ ਬਣਾ ਗਿਆ ਖਰੀਆਂ ਖੋਟੀਆਂ ਸੁਣਾਕੇ ਉਹ ਸਾਨੂੰ ਚਕਿੱਤ ਕਰ ਦਿੰਦੇ ਹਨ । ਭਗਵੰਤ ਦੇ ਪਰਵਾਰ ਦੇ ਇਹ ਔਗੁਣ ਉਹ ਬੜੇ ਚਮਤਕਾਰੀ ਢੰਗ ਨਾਲ ਬਿਆਨ ਕਰਦੇ ਹਨ । ਨਿੰਦਾ ਦੇ ਰਾਹੀਂ ਉਸਤੱਤੀ ਕਰਦੇ ਹਨ । ਇਹ ਨਿੰਦਾ ਉਸਤੱਤੀ ਉਹਨਾਂ ਦੋਹਾਂ ਵਿਚਕਾਰ ਉਪਜੀ ਮਿਤਰੱਤਾ ਦੀ ਸੂਚੱਕ ਹੈ । ਇਸ ਤਰ੍ਹਾਂ ਦਾ ਸਖ਼ਾ ਭਾਵ ਪ੍ਰਧਾਨ ਉਗਾਭੋਗ ਇਕ ਹੋਰ ਹੈ

"ਤੇਰੇ ਵਰਗਾ ਸੁਆਮੀ ਮੇਰੇ ਕੋਲ ਤਾਂ ਹੈ, ਤੇਰੇ ਕੋਲ ਨਹੀਂ
ਤੇਰੇ ਵਰਗਾ ਪਿਤਾ ਮੇਰੇ ਕੋਲ ਤਾਂ ਹੈ, ਤੇਰੇ ਕੋਲ ਨਹੀਂ
ਤੇਰਾ ਵਰਗਾ ਰਾਜਾ ਮੇਰੇ ਕੋਲ ਤਾਂ ਹੈ, ਤੇਰੇ ਕੋਲ ਨਹੀਂ
ਤੂੰ ਪਰਦੇਸੀ ਮੈਂ ਸੁਦੇਸ਼ੀ ਮੇਰੀ ਤਾਂ ਲਕਸ਼ਮੀ ਮਾਂ ਹੈ
ਤੇਰੀ ਮਾਂ ਕਿੱਥੇ ? ਦਸ ਪੁਰੰਦਰ ਵਿਠੱਲ ।"

ਇਹ ਸਾਰੀ ਛੇੜ ਛਾੜ ਅਸਲ ਵਿੱਚ ਪਰਮਾਤਮਾ ਦੀ ਮਹਿਮਾ ਬਾਰੇ ਹੀ ਹੈ, ਇਹ ਸੁਣਕੇ ਇਕ ਵਾਰੀ ਤਾਂ ਪਰਮਾਤਮਾ ਵੀ ਚੌਂਕ ਗਏ ਹੋਣਗੇ । ਭਗਤੀ ਸੰਸਾਰ ਵਿੱਚ ਇਹੋ ਜਿਹੀ ਸਿੱਧੀ ਤੇ ਸਪਸ਼ਟ ਨਿੰਦਾ ਉਸਤੱਤੀ ਦੀਆਂ ਰਚਨਾਵਾਂ ਅਨੇਕ ਹਨ । ਸਰਸਰੀ ਨਜ਼ਰ ਨਾਲ ਵੇਖਿਆ ਤਾਂ ਉਹ ਵਿਅੰਗਮਈ ਜਾਪਦੀਆਂ ਹਨ ਪਰ ਧਿਆਨ ਨਾਲ ਵਿਚਾਰਿਆ ਉਹ ਭਗਵਾਨ ਤੇ ਭਗਤ ਵਿਚਲੇ ਪ੍ਰੇਮ, ਸਨੇਹ, ਮਿਤਰੱਤਾ ਤੇ ਨੇੜਤਾ ਦਾ ਪ੍ਰਗਟਾਵਾ ਹਨ ।

ਹਰੀਦਾਸਾਂ ਦਾ ਹਿਰਦਾ ਕੋਮਲ ਅਤੇ ਦ੍ਰਵਿੱਤ ਹੋਣ ਕਾਰਣ ਉਹ ਗੋਪੀਆਂ ਦੀ ਬੇਚੈਨੀ ਅਤੇ ਬਿਹਬਲਤਾ ਨੂੰ ਚੰਗੀ ਤਰ੍ਹਾਂ ਅਨੁਭਵ ਕਰ ਸਕਦੇ ਹਨ । ਬਿਰਹਾ ਦੀ ਅੱਗ ਵਿੱਚ ਸੜਦੀ ਇਕ ਗੋਪੀ ਆਪਣੀ ਸਖੀ ਨੂੰ ਕਹਿੰਦੀ ਹੈ:-

"ਬੰਸੀ ਵਜਾ ਮੈਨੂੰ ਪਾਗਲ ਬਣਾ, ਕਿੱਥੇ ਗਿਆ ਚਲਾ

ਪ੍ਰਾਣ ਨਾਥ ਰੁੱਸ ਕਿੱਥੇ ਚਲਾ ਗਿਆ ? ਜਾਹ ਬੁਲਾਕੇ ਲਿਆ ਮੁਰਲੀ ਵਾਲੇ ਨੂੰ," ਉਹ ਬੇਨਤੀ ਕਰਦੀ ਕਹਿੰਦੀ ਹੈ । "ਜਾਹ ਸਖੀ ਜਾਹ, ਇਸ ਜਗੱਤ ਦੇ ਰਾਜੇ, ਪਿਆਰੇ ਵੈਂਕਟ ਨੂੰ ਮਨਾ, ਉਸਨੂੰ ਖੁਸੀ ਖੁਸੀ ਮੇਰੇ ਸਾਹਮਣੇ ਲਿਆ, ਉਸ ਸਦਗੁਣੀ ਨੂੰ ਹੇ ਸਖੀ" ਬਿਨਾਂ ਕਿਸੇ ਲੁਕਾ ਛਿਪਾ ਦੇ ਆਪਣੇ ਆਤਮਸਮਰੱਪਣ ਦਾ ਭੇਤ ਖੁਲ੍ਹੇ ਤੌਰ ਤੇ ਦੱਸ ਦਿੰਦੀ ਹੈ ।

ਪੁਰੰਦਰ ਦਾਸ, ਭਗਤ ਰੂਪੀ ਇਸਤਰੀ ਨੂੰ ਦਸਦੇ ਹਨ ਕਿ ਭਗਵਾਨ ਦਾ ਮਨ ਮੋਹਣ ਲਈ ਸੋਨੇ ਦੇ ਗਹਿਣੇ ਤੇ ਵਧੀਆ ਵੇਸ਼ਭੂਸ਼ਾ ਦੀ ਕੋਈ ਲੋੜ ਨਹੀਂ । ਉਹੋ ਹੀ ਕਪੜੇ ਪਾਉ ਜੋ ਪਰਮਾਤਮਾ ਨੂੰ ਭਾਉਣ । ਬਾਹਰੀ ਵੇਸਭੂਸਾ ਤੋਂ ਵੀ ਵਧੇਰੇ ਜ਼ਰੂਰੀ ਹਨ ਸ਼ੁਭਅਚਾਰ ਵਿਹਾਰ ਦੇ ਅਮੁੱਲ ਗਹਿਣੇ । ਇਹਨਾਂ ਦਾ ਵੇਰਵਾ ਉਹ ਆਪਣੇ ਇਕ ਕੀਰਤਨ ਵਿੱਚ ਬੜੇ ਅਰਥਪੂਰਣ ਢੰਗ ਨਾਲ ਦਿੰਦੇ ਹਨ ।

"ਗਹਿਣੇ ਪਾ, ਮਨ ਨੂੰ ਜਚੱਦੇ ਗਹਿਣੇ ਪਾ,
ਰੰਗਨਾਥ ਦੇ ਦੈਵੀਨਾਮ ਦੇ ਗਹਿਣੇ ਪਾ ।
ਕੰਨਾਂ ਵਿੱਚ ਕਰਤਾਪਤੀ ਦੀ ਆਗਿਆ ਦੇ ਵਾਲੇ ਪਾ ।
ਪਤੀ ਦੇ ਹੁਕਮ ਦਾ ਸੁੱਚਾ ਮੰਗਲਸੂਤੱਰ ਪਾ ।
ਪਰ-ਪੁਰਸ਼ ਨੂੰ ਪਿਤਾ ਸਮਝ,
ਇਸ ਸਨਮਾਨ ਦੇ ਪਦਕ ਨੂੰ ਮਾਲਾ ਵਿੱਚ ਪਰੋ ਗਲ ਵਿੱਚ ਸਜਾ ।
ਘਰ ਆਏ ਦੀ ਸੇਵਾ ਸੰਭਾਲ ਦਾ ਕੰਗਣ ਪਾ, ਆਪਣੇ ਹੱਥ ਵਿੱਚ ।
ਆਂਢ ਗੁਆਂਢ ਤੇਰੀ ਪ੍ਰਸੰਸਾ ਕਰੇ, ਘਰ ਦੀ ਗਲ ਨਾਂ
ਕਦੀ ਬਾਹਰ ਕਢੀ, ਇਸ ਨੇਮ ਦੇ ਸੁੱਚੇ ਕਪੜੇ ਗੱਲ ਪਾ ।
ਔਗੁਣ ਛੱਡ, ਪਰਹਿੱਤ ਦਾ ਜੰਪਰ ਪਾ ।
ਗਿਆਨ ਨਿਧੀ ਗੁਰੂ ਦੇ ਚਰਣਾਂ ਤੇ ਨਮਸਕਾਰ ਕਰ ।
ਮੁਨੀਜਨਾਂ ਦਾ ਪ੍ਰੇਮ ਆਪਣੀ ਸਾਹੜੀ ਦੇ ਪੱਲੇ ਬੰਨ੍ਹ ।"

ਉਹਨਾਂ ਨੇ ਅੱਡ ਅੱਡ ਤਰੀਕਿਆਂ ਨਾਲ ਇਸਤਰੀਆਂ ਦੇ ਹਾਰ ਸਿੰਗਾਰ ਨੂੰ ਉਹਨਾਂ ਦੇ ਅਚਾਰ ਵਿਹਾਰ ਨਾਲ ਜੋੜ ਕੇ ਵਿਖਾਇਆ ਹੈ । ਅੰਤਲੀ ਪੰਗਤੀ ਵਿੱਚ ਕਹੀ ਗਲ "ਪੁਰੰਦਰ ਵਿੱਠਲ ਦੇ ਪ੍ਰੇਮ ਨੂੰ ਆਪਣੀ ਸਾਹੜੀ ਵਿੱਚ ਬੰਨ੍ਹ ।" ਇਕ ਅਤੀ ਉੱਤਮ ਕਥਨ ਬਣ ਗਿਆ ਹੈ । ਇਸ ਸਾਰੀ ਰਚਨਾਂ ਵਿਚ ਭਗਤ ਰੂਪੀ ਇਸਤਰੀ ਨੂੰ ਕਿਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ, ਸ਼ੁਰੂ ਤੋਂ ਅੰਤ ਤਾਂਈ ਦਸਿਆ ਹੈ । ਇਸ ਕੀਰਤਨ ਦੇ ਨਾਲ ਮਿਲਦਾ ਜੁਲਦਾ ਇਕ ਹੋਰ ਕੀਰਤਨ ਹੈ

"ਮੈਂ ਸਦਾ ਸੁਹਾਗਣ, ਹਜ਼ਾਰ ਨਾਮਾਂ ਦਾ ਮਾਲਕ ਪਤੀ ਮੇਰਾ ।"

ਇਸਦਾ ਵਿਸਲੇਸ਼ਣ ਕਰਕੇ ਵੇਖੀਏ ਤਾਂ ਪਤਾ ਲਗਦਾ ਹੈ ਕਿ ਭਗਤ ਪਰਮਾਤਮਾ ਨੂੰ ਆਪਣਾ ਪਤੀ ਮੰਨਕੇ ਉਸਨੂੰ ਰੀਝਾਉਣ ਲਈ ਕਪੜੇ ਤੇ ਗਹਿਣੇ ਪਾਉਣ ਦੀ ਕਲਪਨਾ ਕਰਦੇ ਹਨ । ਇਹ ਅਸਿੱਧੇ ਤੌਰ ਤੇ ਮਧੁਰ ਭਾਵ ਨੂੰ ਪ੍ਰਗਟਾਉਣ ਦਾ ਹੀ ਇਕ ਸਾਧਨ ਹੈ ।

"ਗੁਰੂ ਮਾਧਵ ਸਾਸਤਰ ਦੇ ਅਧਿਐਨ ਦਾ ਮੰਗਲ ਸੂਤਰ ਹੋਵੇ,
ਵੈਰਾਗ ਦਾ ਨੱਕ ਵਿੱਚ ਕੋਕਾ, ਤਾਰਤਮਯ ਦੇ ਗਿਆਨ ਦਾ ਤਵੀਤ,
ਮੋਤੀਆਂ ਦੀ ਲੜੀ ਵਿੱਚ ਪਹੁੰਚਾ ਦਇਆ ਦਾ ਹਾਰ ਗੱਲ ਪਾਉ ।"

"ਹਰੀ ਕਥਾ ਸੁਣਦਿਆਂ ਕੰਨਾਂ ਵਿੱਚ ਮੋਤੀਆਂ ਦੇ ਝੁਮਕੇ
ਨਿੱਤ ਸੱਤਕਰਮਾਂ ਦੀ ਨਿੱਜ ਕਾਂਤੀ
ਪਰਮ ਭਗਤਾਂ ਦੀ ਚਰਣ ਧੂੜੀ ਚੂੜਾਮਣੀ
ਗੁਰੂ ਭਗਤੀ ਦੇ ਚੰਦਨ ਦਾ ਟਿੱਕਾ ਲਾਵੋ
ਪਰਹਿੱਤ ਦੀ ਰੇਸ਼ਮੀ ਸਾਹੜੀ ਨਾਲ
ਦਾਨ ਰੂਪੀ ਜੰਪਰ ਪਾਵੋ
ਹੇ ਪੁਰੰਦਰ ਵਿਠੱਲ ਦ੍ਰਿੜ ਭਗਤੀ ਦੇ ਕੜੇ ਮੈਨੂੰ ਪਹਿਨਾਉ ।"

ਉਹ ਅਜਿਹਾ ਜੀਵਨ ਬਿਤਾਉਣ ਦੀ ਸਿਖਿਆ ਦਿੰਦੇ ਹਨ ।

ਸਾਡੇ ਦੇਸ ਵਿਚ ਸਾਸਤਰ ਅਧਿਐਨ ਦਾ ਅਧਿਕਾਰ ਇਸਤਰੀਆਂ ਨੂੰ ਨਹੀਂ ਸੀ । ਇਹ ਹਰੀਦਾਸਾਂ ਨੂੰ ਮੁਖ ਰਖਕੇ ਹੀ ਲਿਖਿਆ ਹੈ । ਇਹਨਾਂ ਰਚਨਾਵਾਂ ਵਿੱਚ ਪਤੀ ਪਤਨੀ-ਭਾਵ ਦੀ ਭਗਤੀ ਨਜ਼ਰ ਆਉਂਦੀ ਹੈ । ਗੋਪੀਆਂ ਵਿੱਚ ਤਾਂ ਮਧੁਰ ਭਾਵ ਕੁਦਰਤੀ ਗੁਣ ਹੈ ਪੁਰਸਾਂ ਨੂੰ ਜਤਨ ਕਰਕੇ ਇਹ ਭਾਵ ਆਪਣੇ ਅੰਦਰ ਵਸਾਉਣਾਂ ਪੈਂਦਾ ਹੈ । ਤੱਦ ਵੀ ਭਗਤਾਂ ਵਿੱਚ ਇਹ ਤੀਬਰ ਮਾਤਰਾ ਵਿੱਚ ਦਿਖਾਈ ਦਿੰਦਾ ਹੈ । ਉਮਰੂਰ ਨਾਮੀ ਸਥਾਨ ਵਿੱਚ ਚਨਾ ਕੇਸ਼ਵ ਦੀ ਮੂਰਤੀ ਨੂੰ ਵੇਖਕੇ ਪੁਰੰਦਰ ਦਾਸ ਆਪਣਾ ਆਪ ਭੁੱਲ ਜਾਂਦੇ ਹਨ । ਮਧੁਰ-ਭਾਵ ਪ੍ਰਧਾਨ ਸੁਲਾਦੀ ਵਿੱਚ ਉਹਨਾਂ ਦਾ ਪ੍ਰੇਮ ਡੁੱਲ ਡੁੱਲ ਪੈਂਦਾ ਹੈ ।

"ਘੁੰਮਦਾ ਮੇਰੀਆਂ ਅੱਖਾਂ ਸਾਹਮਣੇ,
ਕਸਤੂਰੀ ਮਿਰਗ ਵਾਂਗ ਮਹਿਕਦਾ,
ਅਨੰਦ ਘੁੰਮਦਾ ਮੇਰੀ ਅਖਾਂ ਸਾਹਵੇਂ ।
ਸੂਰਜ ਕਿਰਣ ਵਾਂਗ ਲਿਸ਼ ਲਿਸ਼ ਕਰਦਾ
ਮਾਧਵ ਘੁੰਮਦਾ ਮੇਰੀਆਂ ਅੱਖਾਂ ਅਗੇ ।
ਹਸੱਦੇ ਨੇ ਮੈਨੂੰ ਕਲਾਵੇ ਭੱਰ ਲਿਆ
ਕਿਵੇਂ ਦਸਾਂ ਨੀ ਮਾਏ, ਕਿਵੇਂ ਦਸਾਂ

ਲੁੱਟਕੇ ਲੈ ਗਿਆ, ਮੈਨੂੰ ਬੰਦੀ ਬਣਾ ਗਿਆ
ਉਮਾ ਤੂਰ ਚੇਨਾਈਆ ਪੁਰੰਦਰ ਵਿਠੱਲ"

ਪਰਮਾਤਮਾ ਦਾ ਘੁੰਮਣਾ ਕਿੰਨਾਂ ਚਿੱਤ ਆਕਰਸਿਕ ਹੈ। ਉਸਦਾ ਮੁੜ ਮੁੜ ਵਰਨਣ ਕਰਦੇ ਹਨ ਉਸਦੇ ਚੋਹਲ, ਸ਼ਰਾਰਤਾਂ ਦਸਕੇ ਅੰਤ ਵਿੱਚ ਕਹਿੰਦੇ ਹਨ "ਤੇਰੇ ਚਰਣਾਂ ਵਿੱਚ ਹੀ ਗਤੀ ਮੇਰੀ। ਰਖਿਆ ਕਰ ਮੇਰੀ ਉਮਾਤੂਰ ਚੇਨਈਆ ਪੁਰੰਦਰ ਵਿਠੱਲ।" ਆਪਣੇ ਆਪਨੂੰ ਸਮਰਪਣ ਕਰਦੇ ਹਨ। ਇਹ ਮਧੁਰਭਾਵ ਪੁਰੰਦਰਦਾਸ ਦੇ ਕੀਰਤਨਾਂ ਵਿੱਚ ਕਈ ਥਾਂਈ ਵੇਖਣ ਵਿੱਚ ਆਉਂਦਾ ਹੈ। ਉਹਨਾਂ ਦਾ ਚਿਤ੍ਰਿਤ ਵਾਤਸਲਯ ਪ੍ਰੇਮ ਦਾ ਸੰਸਾਰ ਬੜਾ ਵਿਸਾਲ ਹੈ, ਵੰਨਗੀ ਭਰਪੂਰ ਹੈ।

ਲਗਦਾ ਹੈ ਵੈਸਣਵ ਮੱਤ ਦੇ ਮਹਾਨ ਅਨੁਯਾਈ ਪੁਰੰਦਰਦਾਸ ਸ੍ਰੀ ਮਦਭਾਗਵੱਤ ਦੇ ਦਸਵੇਂ ਅਧਿਆਇ ਦਾ ਤੱਤ ਹੀ ਸਾਡੇ ਸਾਹਮਣੇ ਪੇਸ ਕਰ ਰਹੇ ਹਨ। ਬਾਲ ਗੋਪਾਲ ਦੀਆਂ ਖੇਡਾਂ, ਦੌੜਨਾਂ, ਭੱਜਣਾਂ, ਸ਼ਰਾਰਤਾ ਦਾ ਵਰਨਣ ਬੜੇ ਦਿਲ ਖਿੱਚਵੇਂ ਢੰਗ ਨਾਲ ਅੰਕਿਤ ਕੀਤਾ ਹੈ। ਕਿਤੇ ਉਹ ਸਿੱਧਾ ਬਾਲ ਕ੍ਰਿਸ਼ਣ ਨੂੰ ਬੁਲਾਕੇ ਉਸ ਨਾਲ ਖ਼ੇਡ ਕੇ ਤ੍ਰਿਪਤ ਹੁੰਦੇ ਹਨ, ਨਹੀਂ ਤਾਂ ਯਸ਼ੋਦਾ ਦੇ ਪਿਆਰ ਦੁਲਾਰ ਰਾਹੀਂ ਬਿਆਨ ਕਰਦੇ ਹਨ, ਕਿਤੇ ਗੋਪੀਆਂ ਦੇ ਪਿਆਰ, ਬੇਨਤੀਆਂ ਸ਼ਿਕਾਇਤਾਂ ਆਦਿ ਦੇ ਰੂਪ ਵਿੱਚ ਵਰਨਣ ਕਰਦੇ ਹਨ, ਕਿਤੇ ਆਪਣੇ ਅੰਤਹਕਰਣ ਤੇ ਝਾਤੀ ਪਵਾ ਦਿੰਦੇ ਹਨ। ਬਾਲਰੂਪੀ ਭਗਵਾਨ ਨੂੰ ਚੁੱਕਕੇ ਖਿਡਾਉਂਦੀਆਂ ਗੋਪੀਆਂ ਦੇ ਭਾਗਾਂ ਨੂੰ ਸਲਾਹੁੰਦੇ ਪੁਰੰਦਰਦਾਸ ਕਹਿੰਦੇ ਹਨ:- "ਕਦੋਂ ਗਲ ਲਾਉਗੇ, ਰੰਗਈਆ, ਕਦੋਂ ਗਲ ਲਾਉਗੇ ਕਦੋਂ ਮੈਨੂੰ ਅਪਣਾਉਗੇ," ਬਿਹਬਲ ਹੋਏ ਕਹਿੰਦੇ ਹਨ। "ਯਾਦਵ ਤੂੰ ਆ, ਯਦੂ ਕੁਲ ਨੰਦਨ ਮਾਧਵ ਮਧੁਸੂਦਨ ਆ।"

ਨੰਨ੍ਹਾਂ ਕ੍ਰਿਸ਼ਨ ਪੈਰਾਂ ਦੇ ਘੁੰਗਰੂ ਛਣਕਾਉਂਦਾ ਬੰਸਰੀ ਦੀ ਧੁਨ ਵਜਾਉਂਦਾ, ਗੁੱਲੀ ਡੰਡਾ ਖੇਡਦਾ, ਗੇਂਦ ਖੇਡਦਾ, ਲਾਟੂ ਘੁਮਾਉਦਾ ਹੈ। ਪੁਰੰਦਰ ਦਾਸ ਉਸ ਛੋਟੇ ਜਿਹੇ ਕ੍ਰਿਸ਼ਣ ਨੂੰ ਛੋਟੇ ਛੋਟੇ ਗੁਆਲਿਆ ਨਾਲ ਖੇਡਦਿਆਂ ਵੇਖਦੇ ਹਨ ਤਾਂ ਉਹਨਾਂ ਦੀ ਤੀਬਰ ਇੱਛਾ ਹੁੰਦੀ ਹੈ ਕਿ ਉਹ ਉਸਨੂੰ ਆਪਣੇ ਕੋਲ ਬੁਲਾਉਣ। ਨੰਨ੍ਹੇ ਕ੍ਰਿਸ਼ਣ ਦੇ ਮਾਣਕ ਵਰਗੇ ਲਾਲ ਕੂਲੇ ਪੈਰ ਵੇਖਕੇ ਉਹਨਾ ਪੈਰਾਂ ਦੀ ਮਹਾਨਤਾ ਧਿਆਨ ਵਿੱਚ ਆ ਜਾਂਦੀ ਹੈ। ਇਸ ਅਪੂਰਵ ਬਾਲਕ ਦੀਆਂ ਸਿਫਤਾਂ ਕਰ ਕਰ ਉਹ ਥਕਦੇ ਨਹੀਂ "ਗਿਆਨ ਸਮੁੰਦਰ ਵਿੱਚ ਖੇਡਦਾ ਬਾਲ। "ਦੀਨ ਦਸਾਂ ਦਾ ਰਖਿਅਕ ਬਾਲ।" ਲਗਦਾ ਹੈ ਉਹਨਾਂ ਦੀ ਇੱਛਾ ਪੂਰਣ, ਕਰਨ ਲਈ ਹਰੀ ਉਹਨਾਂ ਦੀਆਂ ਅੱਖਾਂ ਸਾਹਮਣੇ ਆ ਨਾਚ ਕਰਦਾ ਹੈ। ਦਾਸਾਂ ਦੀਆਂ ਗਲਾਂ ਵਿੱਚ ਇਸਦੀ ਝਲਕ ਮਿਲ ਜਾਂਦੀ ਹੈ

"ਹਰੀ ਨੱਚਦਾ, ਹਰੀ ਨੱਚਦਾ
ਕਲੰਕ ਰਹਿਤ
ਸਗਲ ਪ੍ਰਤਿਪਾਲਕ ਹਰੀ ਨੱਚਦਾ
ਪਿੱਪਲ-ਪੱਤੀਆਂ, ਅੰਬ-ਪੱਤੀਆਂ ਦੇ ਗੱਲ ਹਾਰ
ਸਗਲ ਪ੍ਰਤਿਪਾਲਕ ਹਰੀ ਨੱਚਦਾ ।"

ਇਹ ਦ੍ਰਿਸ ਵੇਖਕੇ ਉਹ ਮਸਤ ਹੋਕੇ ਝੂਮਣ ਲੱਗ ਪੈਂਦੇ ਹਨ ।

ਗੋਕੁਲ ਦਾ ਧਿਆਨ ਆਉਦਿਆਂ ਹੀ ਨੰਦ ਦੇ ਪੁੱਤਰ ਦੀਆਂ ਸਾਰੀਆਂ ਖੇਡਾਂ ਅੱਖਾਂ ਸਾਹਮਣੇ ਆ ਖਲੋਂਦੀਆਂ ਹਨ । ਯਸੋਦਾ ਦੀ ਦੇਖਭਾਲ, ਲਾਲਨ ਪਾਲਣ, ਸੰਕੇ, ਡਰ ਬੇਚੈਨੀ, ਪਿਆਰੇ ਕ੍ਰਿਸਣ ਦੀਆਂ ਮਿੱਠੀਆਂ ਮਿੱਠੀਆਂ ਗਲਾਂ, ਉਸ ਅਗੇ ਬੇਨਤੀ ਕਰਦਾ ਗੋਪੀਆਂ ਦਾ ਝੁੰਡ, ਉਸਦੀਆਂ ਸ਼ਰਾਰਤਾਂ ਵੇਖਕੇ ਤੰਗ ਆਈਆਂ ਦੀਆਂ ਸ਼ਿਕਾਇਤਾਂ, ਸਭ ਲਹਿਰਾਂ ਵਾਂਗ ਉਹਨਾਂ ਦੇ ਅੰਤਰੰਗ ਵਿੱਚ ਥਿਰਕ ਜਾਂਦੀਆਂ ਹਨ ।

"ਦੁਲਾਰ ਕਰੇ ਯਸ਼ੋਦਾ, ਪੁੱਤਰ ਨੂੰ ਦੁਲਾਰ ਕਰੇ ।" ਆਪਣੇ ਬੱਚੇ ਨੂੰ ਦੁੱਧ ਦਹੀਂ ਮਖੱਣ ਨਾਲ ਪਾਲਦੀ ਦਾ ਸੁੰਦਰ ਚਿੱਤਰ ਉੱਭਰ ਆਉਂਦਾ ਹੈ । ਇਕ ਹੋਰ ਥਾਂ ਉਹ ਮਾਂ, ਜਗਤ ਦੇ ਉਧਾਰ ਲਈ ਆਏ ਨੂੰ ਆਪਣਾ ਪੁਤੱਰ ਸਮਝ ਖਿਡਾਉਦੀ ਹੈ ।

"ਘਰ ਹੀ ਰਹਿ ਰੰਗਾ ਬਾਹਰ ਨਾਂ ਜਾਹ, ਭਾਗਵੱਤ ਚੁਕੱਕੇ ਲੈ ਜਾਣਗੇ ।" ਯਸੋਦਾ ਪੁੱਤਰ ਨੂੰ ਸਮਝਾਉਂਦੀ ਹੈ । ਪਰ ਉਹ ਕੋਈ ਪ੍ਰਵਾਹ ਨਹੀਂ ਕਰਦਾ । ਸਾਰਾ ਗੋਕੁਲ ਉਸਦਾ ਘਰ ਹੈ, ਸਾਰੇ ਗਵਾਲੇ, ਸਾਰੀਆਂ ਗੋਪੀਆਂ ਉਸਦੇ ਸਾਥੀ । ਕ੍ਰਿਸ਼ਣ ਘਰ ਆਉਂਦਿਆਂ ਥੋਹੜੀ ਦੇਰ ਕਰ ਦੇਵੇ ਤਾਂ ਯਸੋਦਾ ਦੀ ਘਬਰਾਹਬਟ ਦੀ ਕੋਈ ਹੱਦ ਨਹੀਂ ਰਹਿੰਦੀ । "ਅੰਮਾਂ ਤੇਰੇ ਘਰ ਮੇਰਾ ਲਾਲ ਤਾਂ ਨਹੀਂ ਆਇਆ ।" ਇਹ ਕਹਿੰਦੀ ਉਹ ਸਾਰਾ ਗੋਕੁਲ ਛਾਣ ਮਾਰਦੀ ਹੈ । ਸਿਰ ਤੋਂ ਪੈਰਾਂ ਤਾਂਈ ਆਪਣੇ ਪੁੱਤਰ ਦਾ ਹੁਲੀਆ ਦਸਦੀ ਫਿਰਦੀ ਹੈ । ਪੁਰੰਦਰ ਦਾਸ ਉਸ ਬਾਲ ਦੀ ਮਹਿਮਾ ਜਾਣਦੇ ਹਨ । ਆਪਣੇ ਵਰਨਣ ਦੇ ਉਸ ਢੰਗ ਨੂੰ ਲੌਕਿਕ ਰੂਪ ਵਿਚ ਰਖਦੇ ਹੋਏ ਇਕ ਪਲ ਲਈ ਵੀ ਇਸਦੀ ਅਲੌਕਿਕ ਮਹਤੱਤਾ ਨੂੰ ਅੱਖੋਂ ਉਹਲੇ ਨਹੀਂ ਕਰਦੇ । ਯਸ਼ੋਦਾ ਕ੍ਰਿਸ਼ਣ ਨੂੰ ਤੇਲ ਮੱਲਕੇ ਨੁਹਾਉਂਦੀ ਹੈ । ਇਸ ਸਮੇਂ ਅਸੀਰਵਾਦ ਦੇਣ ਦੀ ਜੋ ਮਰਿਆਦਾ ਹੈ, ਉਸਦੀ ਮਹਤੱਤਾ ਸਪਸ਼ਟ ਹੋ ਜਾਂਦੀ ਹੈ । "ਅਸੀਸ ਦੇਦੀ ਗੋਪੀ ਕਹੇ ਤੇਲ ਮਲ ਕੇ ਬੈਠੇ ਯਦੂਕੁਲ ਤਿਲਕ ਨੂੰ, ਲੰਮੀ ਉਮਰ ਹੋਵੇ, ਬਲਵਾਨ ਹੋਵੇ, ਰਾਜਿਆਂ ਦਾ ਰਖਿਅਕ, ਰਾਖ਼ਸ਼ਾਂ ਦਾ ਨਾਸ਼ਕ ਵਾਯੂਪੁੱਤ ਦਾ ਤੂੰ ਪਿਤਾ ।"

ਸ੍ਰੀ ਕ੍ਰਿਸ਼ਣ ਦੇ ਜੀਵਣ ਦੀਆਂ ਘਟਨਾਵਾਂ ਨੂੰ ਵੇਖੀਏ ਤਾ ਯਸੋਧਾ ਦੀ ਹਰ ਇਕ ਗਲ ਕਿੰਨੀ ਸੱਚੀ ਤੇ ਠੀਕ ਲਗਦੀ ਹੈ । ਬਚਪਨ ਤੋਂ ਹੀ ਸ੍ਰੀ ਕ੍ਰਿਸ਼ਣ ਬੜੇ ਸ਼ਰਾਰਤੀ ਸਨ । ਨੰਨ੍ਹਾਂ ਕ੍ਰਿਸ਼ਣ ਰੋਵੇ ਤਾਂ ਯਸੋਧਾ ਤ੍ਰਿਵੇਂ ਘਬਰਾ ਜਾਂਦੀ ਹੈ । ਕਿਉਂਕਿ ਕ੍ਰਿਸ਼ਣ ਦੀ ਕੋਈ ਗਲ ਬਿਨਾਂ ਕਾਰਣ ਨਹੀਂ । ਛੋਟੇ ਜਿਹੇ ਬੱਚੇ ਦੇ ਰੂਪ ਵਿਚ ਹੀ ਉਹਨਾਂ ਪੂਤਨੀ ਰਾਕਸ਼ਣੀ ਦਾ ਅੰਤ ਕੀਤਾ । ਤੁਰਦਿਆਂ ਫਿਰਦਿਆਂ ਉਹਨਾਂ ਸਕਟਾਸੁਰ ਨੂੰ ਮਾਰ ਦਿੱਤਾ । ਉਹਨਾ ਦੀਆਂ ਸ਼ਰਾਰਤਾਂ ਦਿਨੋਂ ਦਿਨ ਵੱਧਦੀਆਂ ਗਈਆਂ । *ਕਾਲ਼ਿੰਗ ਮਰਦੱਨ, ਗੋਵਰਧਨ ਉਧਾਰ, *ਧੇਨੂੰਕਾਸੁਰ ਸੰਹਾਰ, ਅਰੰਭ ਤੋਂ ਹੀ ਉਹਨਾਂ ਲਈ ਦਿਲ ਪ੍ਰਚਾਵੇ ਦੀਆਂ ਹੀ ਅਦਭੁੱਤ ਲੀਲਾਵਾਂ ਸਨ । ਏਨਾਂ ਹੀ ਨਹੀਂ ਭੋਲੇ ਭਾਲੇ ਹੋਣ ਦੇ ਬਹਾਨੇ ਗੋਪੀਆਂ ਨੂੰ ਛੇੜਣ, ਸਤਾਉਣ ਦਾ ਕੋਈ ਅੰਤ ਨਹੀਂ । ਉਸ ਬਾਲ ਗੋਪਾਲ ਦੀ ਸੁੰਦਰਤਾ ਤੇ ਅਦਾਵਾਂ ਉਤੇ ਮੋਹਿਤ ਹੋਈਆਂ ਗੋਪੀਆਂ ਵੀ ਉਸਦੀਆਂ ਸ਼ਰਾਰਤਾਂ ਤੋਂ ਤੰਗ ਆ ਜਾਂਦੀਆਂ ਹਨ ਤੇ ਯਸੋਧਾ ਕੋਲ ਜਾ ਕੇ ਉਸਦੀਆਂ ਸਿਕਾਇਤਾਂ ਲਾਉਂਦੀਆਂ ਹਨ । "ਹੋਰ ਨਾਂ ਸਹੀ ਜਾਵੇ ਯਸੋਧਾ ਤੇਰੇ ਪੁੱਤਰ ਦੀ ਛੇੜਖਾਣੀ । ਹੋਰ ਕੀ ਆਖਾਂ ਮੈਂ" । ਇਕ ਗੋਪੀ ਉਸਦੀਆਂ ਗਿਣ ਗਿਣ ਸ਼ਿਕਾਇਤਾਂ ਲਾਉਂਦੀ ਹੈ ।

"ਤੇਰਾ ਪੁੱਤਰ ਤਾਂ ਵੱਧਦਾ ਹੀ ਜਾਂਦਾ ਹੈ ਕਿੰਨਾ ਕੁ ਸਹਾਰੀਏ ਅਸੀਂ ।" ਗੋਪੀਆਂ ਇਕੱਠੀਆਂ ਹੋ ਕੇ ਜਾਂਦੀਆਂ ਹਨ । ਯਸੋਧਾ ਸ਼ਿਕਾਇਤਾਂ ਸੁਣ ਸੁਣ ਤੰਗ ਆ ਜਾਂਦੀ ਹੈ । ਉਸਦੇ ਕੰਨ ਪੱਕ ਜਾਂਦੇ ਹਨ । ਪੁੱਤਰ ਨੂੰ ਬੁਲਾਕੇ ਕਹਿੰਦੀ ਹੈ "ਬਾਹਰ ਨਾ ਖੇਡੱਣ ਜਾਂਈ । ਮੇਰੇ ਰਾਜੇ, ਆਸੇ ਪਾਸੇ ਵਾਲੇ ਤੁਹਮਤਾਂ ਲਾਉਣਗੇ ।" ਉਹ ਨਹੀਂ ਸੁਣਦਾ ਤਾਂ ਹੋਰ ਕਈ ਤਰ੍ਹਾਂ ਡਰਾਉਂਦੀ ਹੈ । ਮਾਂ ਦੇ ਗੁੱਸੇ ਤੋਂ ਡਰਦਾ ਉਹ ਕਹਿੰਦਾ ਹੈ "ਭੂਤ ਨਾਂ ਬੁਲਾ ਅੰਮਾਂ । ਮੈਂ ਦੇਵ ਬਣ ਕੇ ਚੁਪਚਾਪ ਇਕ ਕੋਨੇਂ ਵਿੱਚ ਬਹਿ ਜਾਵਾਂਗਾ ।" ਪੁੱਤਰ ਦੀ ਗਲ ਸੁਣਕੇ ਖੁਸ਼ ਹੋਈ ਯਸੋਧਾ ਮਮਤਾ ਨਾਲ ਭਰੀ ਉਸਨੂੰ ਜਫ਼ੀ ਪਾ ਲੈਂਦੀ ਹੈ । ਸਵੇਰ ਹੁੰਦਿਆਂ ਉਸਨੂੰ ਫ਼ਿਰ ਉਹੀ ਡਰ ਖ਼ਾਣ ਲੱਗ ਪੈਂਦਾ ਹੈ । "ਕੀ ਕਰਾਂ ਪੁੱਤਰ, ਸਵੇਰ ਕਿਉਂ ਹੋ ਗਈ ?" ਦੁੱਖੀ ਹੋ ਕੇ ਕਹਿੰਦੀ ਹੈ । ਗੋਕਲ ਵਿੱਚ ਕ੍ਰਿਸ਼ਣ ਦੀਆਂ ਸਿਕਾਇਤਾਂ ਲਾਉਣ ਵਾਲੇ ਹਨ ਤਾਂ ਉਸਦਾ ਪੱਖ ਪੂਰਣ ਵਾਲੇ ਵੀ ਬਥੇਰੇ ਹਨ । ਉਸਦੇ ਕੰਮਾਂ ਨੂੰ ਸਲਾਹੁਣ ਵਾਲਿਆਂ ਦੀ ਵੀ ਕਮੀ ਨਹੀਂ "ਕਿਉ ਸ਼ਿਕਾਇਤਾਂ ਕਰੋ ਤੁਸੀਂ, ਕਿਉਂ ਸ਼ਕਾਇਤਾਂ ਕਰੋ ?"

---

* ਸੱਪ ਦੇ ਰੂਪ ਵਿੱਚ ਰਾਕਸ਼ ਦਾ ਅੰਤ

* ਇਕ ਹੋਰ ਰਾਕਸ਼ ਦਾ ਵੱਧ ।

ਕਹਿੰਦੇ ਉਸਦੀ ਮਹਿਮਾਂ ਗਾਉਂਦੇ ਹਨ । ਏਨਾਂ ਹੀ ਨਹੀਂ "ਵਿਹੜੇ ਵਿੱਚ ਇੱਕਠੀਆਂ ਹੋ ਕੇ ਤਾੜੀਆਂ ਮਾਰਨ, ਦੈਵੀ ਮੰਗਲ ਨਾਮ ਦੇ ਗੁਣ ਗਾਉਣ, ਵਿਚਕਾਰ ਰੰਗਾਂ ਨੱਚੇ, ਰੰਗੇ ਦੀ ਤੜਾਗੀ ਦੀਆਂ ਘੰਟੀਆਂ ਵਜੱਣ । ਆਲੇ ਦੁਆਲੇ ਇਕੱਠੀਆਂ ਹੋਈਆਂ ਤਾਬੱਈ ਤਾਬੱਈ ਕਰਦੀਆਂ ਝੂਮ ਝੂਮ ਨੱਚਦੀਆਂ ।" ਬਾਲ ਗੁਪਾਲ ਦੇ ਨਾਲ ਆਪਾ ਭੁੱਲ ਨਚਦੀਆਂ ਇਸਤਰੀਆਂ ਨੂੰ ਵੇਖ ਪੁਰੰਦਰਦਾਸ ਕਹਿੰਦੇ ਹਨ "ਇਕੱਠੀਆਂ ਹੋਈਆਂ ਸਾਰੀਆਂ ਖੇਡਦੀਆਂ, ਉਸਨੂੰ ਜਫੀਆਂ ਪਾ ਪਾ ਚੁੰਮਦੀਆਂ "। ਚੰਚਲ ਕ੍ਰਿਸ਼ਣ ਆਪਣੀ ਮਾਂ ਕੋਲ ਆ ਕੇ ਕਹਿੰਦਾ ਹੈ "ਅੰਮਾ ਮੇਰੇ ਸਾਥੀ ਮੈਨੂੰ ਛੇੜਦੇ ਨੇਂ " ਆਪਣੀ ਉਮਰ ਦੇ ਸਾਥੀਆਂ ਦੀ ਸਾਰੀ ਗਲ ਖੋਲ੍ਹਕੇ ਦਸਦੇ ਹਨ "ਯਸੋਧਾ ਤੇਰੀ ਮਾਂ ਨਹੀਂ, ਨੰਦ ਤੇਰਾ ਪਿਤਾ ਨਹੀਂ ।" ਯਸ਼ੋਧਾ ਪੁੱਤਰ ਦੀ ਗਲ ਦਾ ਕੀ ਜਵਾਬ ਦੇਵੇ । ਯਸੋਧਾ ਤਾਂ ਕੀ ਪੁਰੰਦਰਦਾਸ ਕੋਲ ਵੀ ਉਸਦੀ ਗਲ ਦਾ ਕੋਈ ਜੁਵਾਬ ਨਹੀਂ । ਬਾਲ ਕ੍ਰਿਸ਼ਣ ਦੀਆਂ ਲੀਲਾਵਾਂ ਦਾ ਵਰਨਣ ਕਰਦੇ ਪੁਰੰਦਰ ਦਾਸ ਨਾਂ ਥਕੱਦੇ ਹਨ ਨਾਂ ਰਜੱਦੇ ਹਨ । "ਝੋਲੀ ਵਿੱਚ ਪਾਕੇ, ਦੁੱਧ ਪਿਆਵੇ ਮਾਂ, ਤਿੰਨੋ ਲੋਕ ਤੇਰੇ ਉਦਰ ਵਿੱਚ, ਸਾਰਾ ਭੂਮੰਡਲ ਤੂੰ ਦੋ ਕਦਮਾਂ ਵਿੱਚ ਪਾਰ ਕੀਤਾ । ਤਿੰਨਾਂ ਲੋਕਾਂ ਦੇ ਮਾਲਕ ਪੁਰੰਦਰ ਵਿੱਠਲ ਤੇਰੇ ਬਾਲਪਣ ਦੀ ਲੀਲਾ ਨੂੰ ਨਮੋ ਨਮੋ ।" ਅਸਚਰਜ ਹੋਕੇ ਹੱਥ ਜੋੜਦੇ ਹਨ । ਪੁਰੰਦਰ ਦਾਸ ਰਚਿੱਤ ਇਹ ਮਮਤਾ ਸੰਸਾਰ ਬਹੁਤ ਸੁੰਦਰ ਤੇ ਰਮਣੀਕ ਹੈ । ਉਹਨਾਂ ਦਾ ਹਰ ਕੀਰਤਨ ਅਤੀ ਉੱਤਮ ਹੈ । ਇਹਨਾਂ ਵਿੱਚੋਂ ਚੋਣ ਕਰਨੀ ਬੜੀ ਕਠਿਨ ਹੈ । ਇਕ ਵਾਰੀ ਇਹਨਾਂ ਗੀਤਾਂ ਦੇ ਨਖ਼ਸਤੱਰ ਲੋਕ ਵਿੱਚੋਂ ਘੁੰਮ ਆਈਏ ਤਾਂ ਸਾਡੇ ਅਨੰਦ ਦਾ ਕੋਈ ਪਾਰਾਵਾਰ ਨਹੀਂ ਰਹਿੰਦਾ । ਅਕਹਿ ਅਨੰਦ ਦੀ ਪ੍ਰਾਪਤੀ ਹੁੰਦੀ ਹੈ । ਗੋਕੁਲ ਦੇ ਹਰ ਕੋਨੇ ਵਿੱਚ ਪਿਆਰੇ ਕ੍ਰਿਸ਼ਣ ਨਜ਼ਰ ਆਉਂਦੇ ਹਨ । ਉਥੋਂ ਦੇ ਰੁੱਖਾਂ ਬੂਟਿਆਂ, ਪਹਾੜੀਆਂ, ਟੋਇਆਂ ਟਿਬਿੱਆਂ, ਨਦੀਆਂ, ਤਲਾਵਾਂ ਦੇ ਕੰਢਿਓਂ, ਹਰ ਪਾਸਿਓਂ ਇਸ ਬਨਮਾਲੀ ਦੀ ਬੰਸਰੀ ਦੀ ਧੁੰਨ ਸੁਣਾਈ ਦਿੰਦੀ ਹੈ । ਉਹਨਾਂ ਦੇ ਆਲੇ ਦੁਆਲੇ ਨੱਚਦੇ ਟੱਪਦੇ ਗੁਆਲੇ, ਤਾੜੀਆਂ ਮਾਰ ਨਚਦੀਆਂ ਗੋਪੀਆਂ ਨਜ਼ਰ ਆਉਂਦੀਆਂ ਹਨ । ਯਸ਼ੋਧਾ ਦੀ ਮਮਤਾ ਡੁਲ੍ਹ ਡੁਲ੍ਹ ਪੈਂਦੀ ਹੈ । ਪੁਰੰਦਰ ਦਾਸ ਦੇ ਸਿਰੱਜੇ ਇਸ ਮਮਤਾ ਸੰਸਾਰ ਦਾ ਵੈਭਵ ਬੜਾ ਦਿਲ ਟੁੰਬਵਾਂ ਹੈ । ਇਹ ਸਮੁੱਚੇ ਕਨੱੜ ਸਾਹਿਤ ਨੂੰ ਮਹਾਨ ਦੇਣ ਹੈ । ਹਰੀਦਾਸਾਂ ਦੇ ਹਿਰਦੇ ਵਿਚੋਂ ਆਪ ਮੁਹਾਰੇ ਨਿਕਲੀ ਇਹ ਮਹਿਮਾਂ ਗੀਤਾਂ ਦਾ ਰੂਪ ਧਾਰਨ ਕਰ ਗਈ ਇਸ ਵਿੱਚ ਕੋਈ ਅਤਿਕਥਨੀ ਨਹੀਂ । ਭਗਤ ਤੇ ਭਗਵੰਤ ਦੇ ਨਿਕਟਮਈ ਉਜੱਵਲ ਸੰਬੰਧ ਵਿਚੋਂ ਨਿਕਲੀਆਂ ਇਹ ਅੰਤਹਕਰਣ ਦੀਆਂ ਗੱਲਾਂ ਤੇ ਪਰਮਾਰਥਿਕ ਪ੍ਰੇਮ ਅਤੀ ਉੱਤਮ ਸਾਹਿਤ ਹੋ ਨਿਬੜੇ ਹਨ ।

ਦੈਵੀ ਭਗਤੀ ਤੋਂ ਪ੍ਰੇਰਿਤ ਹੋਏ ਪੁਰੰਦਰ ਦਾਸ ਸ੍ਰੀ ਹਰੀ ਦੇ ਦਸਅਵਤਾਰਾਂ ਦਾ ਵਰਨਣ ਕਰਨ ਲਗਿਆਂ ਅੱਡ ਅੱਡ ਢੰਗ ਅਪਣਾਉਂਦੇ ਹਨ । ਇਸ ਵੰਨਗੀ ਨੂੰ ਵੇਖਕੇ ਉਹਨਾਂ ਦੀ ਨਿਪੁੰਨਤਾ ਅਤੇ ਚਤੁਰੱਤਾ ਤੇ ਹੈਰਾਨੀ ਹੁੰਦੀ ਹੈ । ਅਧਿਆਤਮਕ ਗੱਲਾ ਨੂੰ ਉਹਨਾਂ ਅਪਰੋਖ਼ ਗਿਆਨ ਦੇ ਸ੍ਵੈਮਨੁਭਵ ਕਾਰਨ ਬੜੇ ਵਿਅਕਤੀਗਤ ਢੰਗ ਨਾਲ ਬਿਆਨ ਕੀਤਾ ਹੈ । ਜਿਸ ਨਾਲ ਉਹ ਰੋਚਕ ਤੇ ਸੁੰਦਰ ਸਾਹਿਤ ਦਾ ਰੂਪ ਧਾਰਨ ਕਰ ਗਈਆਂ ਹਨ । ਪੁਰੰਦਰਦਾਸ ਦਸ ਅਵਤਾਰਾਂ ਦਾ ਵਰਨਣ ਇਕ ਵਾਰੀ ਸਿੱਧੇ ਢੰਗ ਨਾਲ ਕਰਦੇ ਹਨ ਤੇ ਇਕ ਵਾਰੀ ਅਸਿੱਧੇ ਢੰਗ ਨਾਲ ਤੇ ਫਿਰ ਜਿਵੇਂ ਸਿੱਧੀ ਉਂਗਲੀ ਵਿਖਾਉਂਦੇ ਜਾਪਦੇ ਹਨ । ਪਹਿਲਾਂ ਉਹਨਾਂ ਦੇ ਸਿੱਧੇ ਬਿਆਨ ਦੀ ਮਿਸਾਲ ਪੇਸ਼ ਹੈ ।

"ਜੈ ਹੋਵੇ, ਜੈ ਹੋਵੇ
ਵੇਦਾਂ ਨੂੰ ਲਿਆਉਣ ਲਈ ਧਾਰੇ ਮੱਛੀ ਅਵਤਾਰ ਦੀ,
ਪਿੱਠ ਤੇ ਭਾਰ ਸਹਾਰਦੇ ਕਛੂੱਏ ਅਵਤਾਰ ਦੀ ।
ਜਗਤ ਉਧਾਰ ਲਈ ਸੂਅਰ ਅਵਤਾਰ ਦੀ,
ਛੋਟੇ ਬਾਲ ਦੀ ਰਖਿਆ ਲਈ ਨਰਸਿੰਘ ਅਵਤਾਰ ਦੀ ।
ਤਿੰਨ ਹੱਥ ਭੂਮੀ ਦਾ ਦਾਨ ਮੰਗਦੇ ਵਾਮਣ ਅਵਤਾਰ ਦੀ,
ਮਹਾਨ ਖਤਰੀਆਂ ਦਾ ਵਿਨਾਸ਼ ਕਰਦੇ ਪਰਸੂਰਾਮ ਅਵਤਾਰ ਦੀ ।
ਰਾਮਚੰਦਰ ਅਵਤਾਰ ਦੀ, ਕ੍ਰਿਸ਼ਣ ਅਵਤਾਰ ਦੀ
ਦਸ ਅਵਤਾਰ ਧਾਰਣ ਕਰਨ ਵਾਲੇ ਪੁਰੰਦਰ ਵਿੱਠਲ ਦੀ"

ਸ੍ਰੀ ਕ੍ਰਿਸ਼ਣ ਦੀ ਜ਼ਿੱਦ ਦਾ ਰੂਪ ਦੇ ਕੇ ਉਹ ਸ੍ਰੀ ਹਰੀ ਦੇ ਦੱਸ ਅਵਤਾਰਾਂ ਦਾ ਵਰਨਣ ਕਰਦੇ ਹਨ । ਇਹ ਅਸਿੱਧੇ ਤੌਰ ਤੇ ਕੀਤੇ ਵਰਨਣ ਦਾ ਸੁੰਦਰ ਰੂਪ ਹੈ ।

"ਮੇਰੀ ਗਲ ਨਹੀਂ ਸੁਣਦਾ ਕ੍ਰਿਸ਼ਣਾ" ਆਖੇ ਗੋਪੀ
ਉਹ ਤਾਂ ਅੱਖਾਂ ਵੀ ਨਹੀਂ ਝਮਕਦਾ ।
ਪਿੱਠ ਤੇ ਪਹਾੜ ਚੁੱਕੀ ਫਿਰਦੈ,
ਗੁੱਸੇ ਵਿੱਚ ਆਕੇ ਤਿੱਖੇ ਦੰਦ ਕੱਢ ਕੱਢ ਵਖਾਉਂਦੈ,
ਭਿਆਨਕ ਰੂਪ ਧਾਰ ਡਰਾਉਂਦੈ,
ਕਦੀ ਖੰਭਾ ਪਾੜ ਬਾਹਰ ਨਿਕਲ ਆਉਂਦੈ,
ਤਿੰਨ ਹੱਥ ਭੂਮੀ ਦਾ ਦਾਨ ਮੰਗਦੈ,
ਜੜ੍ਹੋਂ ਉਖਾੜਣ ਲਈ ਕੁਹਾੜੀ ਲਈ ਫਿਰਦੈ,
ਜ਼ਨਾਨੀਆਂ ਦੀਆਂ ਸਾਹੜੀਆਂ ਚੋਰੀ ਚੁੱਕ ਲੈ ਤੁਰਦੇ

ਵਾਰੋਦਾਹੀ ਦੁੱਧ ਪੀ ਜਾਂਦੈ,
ਨੰਗੀਆਂ ਤੀਵੀਆ ਨੂੰ ਜਵੀਆਂ, ਮਾਰਦਾ
ਤੇਜ਼ ਹਵਾਈ ਘੋੜੇ ਤੇ ਬੈਠ ਲੋਪ ਹੋ ਜਾਂਦੇ
ਦਸ ਅਵਤਾਰਧਾਰੀ ਜਗਤ ਕਰਤਾ ਸ੍ਰੀ ਪੁਰੰਦਰ ਵਿੱਠਲ ।"

ਅੱਗੇ ਚਲ ਕੇ ਦਸ ਅਵਤਾਰਾਂ ਦੇ ਨਾਂ ਵੀ ਦਸਦੇ ਹਨ । ਉਹਨਾਂ ਦਾ ਵਰਨਣ ਕੀਤਾ ਹਰ ਪ੍ਰਸੰਗ ਬੜਾ ਰੋਚਕ ਹੈ । ਹਰ ਅਵਤਾਰ ਬਾਰੇ ਵਿਸਥਾਰ ਵਿੱਚ ਦਸਦੇ ਹਨ । ਇਸ ਰਚਨਾਂ ਵਿੱਚ ਦਿਸਦੀ ਨਿੰਦਾ ਉਸਤਤੀ ਨੇ ਇਸਨੂੰ ਬੜੀ ਚਮਤਕਾਰੀ ਰਚਨਾਂ ਬਣਾ ਦਿਤਾ ਹੈ । ਪੁਰੰਦਰਦਾਸ ਪਰਮਾਤਮਾ ਨੂੰ ਵਿਅੰਗਮਈ ਢੰਗ ਨਾਲ ਕਹਿੰਦੇ ਹਨ

"ਕੀ ਕੀਤਾ ਜਾਵੇ, ਸਭ ਪਿੱਛਲੇ ਕਰਮਾਂ ਦਾ ਫਲ,
ਪਿੱਛਲੇ ਕਰਮਾਂ ਦਾ ਫ਼ਲ ਭੁਗਤਣਾਂ ਪੈਂਦੇ,
ਜੋ ਕਰਦੈ ਉਹੀ ਭਰਦੈ"

ਉਹਨਾਂ ਦੇ ਕਥਨ ਅਨੁਸਾਰ ਭਗਵਾਨ ਨੂੰ ਜੋ ਅੱਡ ਅੱਡ ਰੂਪ ਧਾਰਨ ਕਰਨੇਂ ਪਏ ਹਨ ਉਹ ਉਹਨਾਂ ਦੇ ਪਿੱਛਲੇ ਜਨਮਾਂ ਦੇ ਕਰਮਾਂ ਦੇ ਫਲ ਕਾਰਣ ਹੀ ਹਨ । ਬੜੀ ਚਤੁਰਾਈ ਵਰਤਦਿਆਂ ਕਹਿੰਦੇ ਹਨ ।

"ਘੜੀ ਮੁੜੀ ਪਾਣੀ ਵਿੱਚ ਥੱਲੇ ਜਾਣ ਨਾਲ ਵੀ" (ਅਰਥਾਤ ਮੱਛੀ ਅਵਤਾਰ ਧਾਨ ਕਰਨ ਤੇ)

"ਨਾਂ ਹੀ ਸਿਰ ਤੇ ਭਾਰ ਚੁੱਕ ਚੁੱਕ, ਸਿਰ ਨੂੰ ਡ਼ੋਹਣ ਨਾਲ" (ਅਰਥਾਤ ਕਛੂੱਆ ਅਵਤਾਰ ਧਾਰਨ ਤੇ)

"ਜ਼ਮੀਨ ਪੁੱਟ ਪੁੱਟ ਮੂੰਹ ਛਿਪਾਉਣ ਨਾਲ ਵੀ ਨਹੀਂ" (ਵਰਾਹ ਅਵਤਾਰ) ਇਕ ਪੰਗਤੀ ਵਿੱਚ ਇਹ ਦਸਦੇ ਹਨ ਅਤੇ ਦੂਸਰੀ ਪੰਗਤੀ ਵਿੱਚ ਕਹਿੰਦੇ ਹਨ "ਐਡੇ ਵੱਡੇ ਸ਼ਰੀਰ ਨੂੰ ਛੋਟਾ ਜਿਹਾ ਬਣਾ ਭਿਖਿਆ ਮੰਗਣ ਨਾਲ ਵੀ" (ਵਾਮਨ ਅਵਤਾਰ) "ਨੀਵੀਂ ਕੁਲ ਤੇ ਭੂਮੰਡਲ ਦੇ ਚੱਕਰ ਲਾਉਣ ਨਾਲ ਵੀ" (ਅਰਥਾਤ ਇੱਕੀ ਵਾਰੀ ਭੂਮੰਡਲ ਦੇ ਚੱਕਰ ਲਾਕੇ ਆਇਆ ਪਰਸੂਰਾਮ ਅਵਤਾਰ) "ਸਿਰ 'ਤੇ ਜਟਾਂਵਾਂ ਬੱਝੀਆਂ, ਜੰਗਲਾਂ ਵਿੱਚ ਫਿਰਦੇ" (ਸ੍ਰੀ ਰਾਮ ਅਵਤਾਰ)

"ਬੰਸਰੀ ਵਜਾ ਗਊਆਂ ਚਰਾਉਂਦੇ" (ਅਰਥਾਤ ਸ੍ਰੀ ਕ੍ਰਿਸ਼ਣ ਅਵਤਾਰ) ਅਖ਼ੀਰਲੇ ਬੰਦ ਵਿੱਚ ਦਸਦੇ ਹਨ "ਸੰਸਾਰ ਨੂੰ ਤਿਆਗ ਨੰਗੇ ਫਿਰਦੇ" (ਬੁੱਧ ਅਵਤਾਰ) "ਘੋੜੇ ਤੇ ਚੜ੍ਹ ਅਕਾਸ਼ ਵਿੱਚ ਘੁੰਮਦੇ" ਕਹਿਕੇ ਖ਼ਤਮ ਕਰ ਦਿੰਦੇ ਹਨ । "ਧਰਤੀ ਤੇ ਤੇਰੇ ਬਰਾਬਰ ਨਾਂ ਕੋਈ । ਤੇਰਾ ਥਹੁ ਪਾਣਾ ਕਠਿਨ, ਕੌਣ ਹੈ ਜੋ ਵਿਧੀ ਦਾ ਲਿਖਿਆ ਮੇਟ ਸਕਿਆ ?" ਭਗਵਾਨ ਨੂੰ ਸੁਆਲ ਕਰਦੇ ਹੋਏ ਬੜੇ ਸੁਆਦਲੇ

ਢੰਗ ਨਾਲ ਆਪਣੀਆਂ ਗੱਲਾਂ ਚਤੁਰਾਈ ਸਹਿਤ ਪੇਸ ਕਰਦੇ ਹਨ । ਵਿਸਨੂ ਦੀ ਪਤਨੀ ਲਕਸ਼ਮੀ ਵਲ ਮੁੜਕੇ ਉਸਨੂੰ ਪੁੱਛਦੇ ਹਨ "ਤੂੰ ਕੀ ਵੇਖਿਆ ਨੀਂ, ਕਿਸਤੇ ਮੋਹਿਤ ਹੋਈ ?" ਉਸਨੂੰ ਪ੍ਰਸ਼ਨ ਕਰਦੇ ਹੋਏ ਉਸਦੇ ਪਤੀ ਦੇ ਨੁਕਸ ਕੱਢ ਕਢ ਕਹਿੰਦੇ ਹਨ ;
"ਵੇਖਣ ਨੂੰ ਤਾਂ ਸੋਹਣੈ ਪਰ ਹੈ ਚੰਚਲ" ਕਿਉਂਕਿ ਮੱਛੀ ਹਰ ਵੇਲੇ ਪਾਣੀ ਵਿੱਚ ਉਤੇ ਥੱਲੇ ਹੁੰਦੀ ਰਹਿੰਦੀ ਹੈ । ਕਛੂਏ ਦਾ ਅਵਤਾਰ ਧਾਰਨ ਕੀਤੇ ਮਾਧਵ ਬਾਰੇ ਕਹਿੰਦੇ ਹਨ । "ਹੈ ਤਾਂ ਸੋਹਣਾਂ, ਪਰ ਪਿੱਠ ਵਿਚ ਕੁੱਬ ਪਿਐ ।" ਕੱਛੂ ਕੁੰਮੇ ਦੀ ਪਿੱਠ ਸਦਾ ਉੱਭਰੀ ਹੋਈ ਹੁੰਦੀ ਹੈ । ਭਗਵਾਨ ਦੇ ਕੱਛੂਏ ਅਵਤਾਰ ਨੂੰ ਵੇਖਕੇ ਕਹਿੰਦੇ ਹਨ, "ਬਾਹਰ ਨਿਕਲੇ ਹੋਏ ਦੰਦ, ਲੰਮੀ ਜਿਹੀ ਬੂਥੀ" ਇਹ ਵਰਾਹਅਵਤਾਰ ਧਾਰਨ ਕੀਤੇ ਪ੍ਰਭੂ ਲਈ ਹੈ । ਉਹ ਦੰਦ ਤੇ ਮੂੰਹ ਵੇਖਕੇ ਸੂਅਰ ਹੀ ਜਾਪਦੇ ਹਨ । ਨਰਸਿੰਘ ਅਵਤਾਰ ਬਹੁਤ ਡਰਾਵਣੇ ਹਨ ਭਿਅੰਕਰ ਹਨ । "ਮੂੰਹ ਖੋਹਲੇ ਤਾਂ ਡਰ ਲਗਦਾ "। ਪੁਰੰਦਰ ਦਾਸ ਇਸਦੇ ਬਾਹਰੀ ਸਰੂਪ ਨੂੰ ਨਿੰਦਦੇ ਹਨ । "ਐਨਾ ਛੋਟਾ ਕਿ ਖਲੋਤਾ ਨਰ ਨਹੀਂ ਜਾਪਦਾ" (ਬੌਣੇ ਦੇ ਰੂਪ ਵਿੱਚ) ਤੇ ਫਿਰ ਪਿਛੋਂ ਬਹੁਤ ਹੀ ਵੱਡਾ ਰੂਪ ਧਾਰਨ ਕਰ ਲੈਂਦੇ ਹਨ, ਵਾਮਣ ਅਵਤਾਰ) "ਲੱਕੜ ਹਾਰੇ ਦੀ ਤਰ੍ਹਾਂ ਹੱਥ ਵਿੱਚ ਕੁਲਹਾੜੀ ਲੈ ਕੇ" (ਇਹ ਵਾਕ ਪੜ੍ਹਦਿਆਂ ਹੀ ਪਰਸ਼ੂਰਾਮ ਦਾ ਸਰੂਪ ਅੱਖਾਂ ਸਾਹਮਣੇ ਆ ਖਲੋਂਦਾ ਹੈ । "ਆਦਮੀਆਂ ਦਾ ਸਾਥ ਛੱਡ ਬਾਂਦਰਾਂ ਨੂੰ ਨਾਲ ਲੈ-ਰਾਮ ਅਵਤਾਰ ਤੇ ਵਿਅੰਗ ਕੱਸਦੇ ਹਨ । "ਘਰ ਘਰ ਵਿਚੋਂ ਮੱਖਣਾਂ ਚੁਰਾ ਚੁਰਾ ਖਾਂਦੇ"- ਕ੍ਰਿਸ਼ਣ ਅਵਤਾਰ ਤੇ ਹੱਸਦੇ ਹਨ । ਇਹਨਾਂ ਸਾਰਿਆਂ ਤੋਂ ਵੱਧ ਹਾਸੋਹੀਣਾ ਹੈ ਬੁੱਧਅਵਤਾਰ ਕਿਉਂਕਿ ਭਗਵਾਨ ਦੀ ਗੰਭੀਰਤਾ ਨੂੰ ਛੱਡ ਉਹ ਨਗਨ ਰੂਪ ਵਿੱਚ ਆ ਗਏ । "ਗੰਭੀਰ ਪੁਰਸ ਦਿਗੰਬਰ ਰੂਪ ਵਿਚ ਅੰਤ ਵਿੱਚ ਕਲਯੁੱਗ ਦੇ ਅਵਤਾਰ ਦਾ ਰੌਲਾ ! ਅਕਾਸ ਵਿੱਚ ਘੋੜੇ ਤੇ ਸਵਾਰ ਹੋਏ ਇਸ ਅਵਤਾਰ ਦੀ ਸਾਨ ਦੇ ਕੀ ਕਹਿਣੇ । ਇਸ ਤਰ੍ਹਾਂ ਪੁਰੰਦਰ ਦਾਸ ਦਸਾਂ ਅਵਤਾਰਾਂ ਨੂੰ ਬੜਾ ਹਾਸੋਹੀਣਾ ਜਿਹਾ ਕਰਕੇ ਦਿਖਾਉਂਦੇ ਹਨ । ਅੰਤ ਵਿੱਚ ਲਕਸ਼ਮੀ ਨੂੰ ਫਿਰ ਛੇੜਦੇ ਹਨ, ਇਹੋ ਜਿਹੇ ਨੂੰ ਪਸੰਦ ਕਰ ਤੂੰ ਉਸ ਨਾਲ ਵਿਆਹ ਕਰ ਲਿਆ । ਦਸਾਂ ਅਵਤਾਰਾਂ ਦੀ ਇਹ ਨਿਰੂਪਣ ਵਿਵਿਧੱਤਾ ਸ਼ਬਦਾਂ ਦੀ ਜਾਦੂਗਰੀ ਕਾਰਣ ਬੜੀ ਹਾਸ ਰੱਸ ਭਰੀ ਹੈ ।

ਪਰਮਾਤਮਾ ਦੀ ਮਹਿਮਾ ਦਾ ਵਰਨਣ ਕਰਨ ਲਈ ਪੁਰੰਦਰ ਦਾਸ ਨੇ ਜੋ ਮੋਹਿਨੀ ਅਵਤਾਰ ਦਾ ਪ੍ਰਸੰਗ ਬਿਆਨ ਕੀਤਾ ਹੈ ਉਹ ਵੀ ਬੜਾ ਲੁਭਾਵਣਾ ਹੈ । "ਅਜਿਹੀ ਤੀਵੀਂ ਮੈਂ ਕਿਧਰੇ ਨਹੀਂ ਡਿੱਠੀ, ਅਜਿਹੀ ਚੁਸਤ ਚਲਾਕ ਕਿਤੇ

ਨਜਰ ਨਹੀਂ ਆਈ ।" ਬੜੇ ਹੈਰਾਨ ਕਰਨ ਵਾਲੇ ਢੰਗ ਵਿੱਚ ਈਸ਼ਵਰ ਦੀ ਚਤੁਰਾਈ ਕਲਮਬੰਦ ਕਰਦੇ ਹਨ । ਸਮੁੰਦਰ ਦਾ ਮੰਥਨ ਕੀਤਾ ਤਾਂ ਅੰਮ੍ਰਿਤ ਕਾਰਨ ਦੇਵਤਿਆਂ ਤੇ ਰਾਕਸ਼ਾਂ ਵਿੱਚ ਯੁੱਧ ਨਾ ਹੋਵੇ, ਤਾਂ ਪਰਮਾਤਮਾ ਮੋਹਿਨੀ ਦਾ ਰੂਪ ਧਾਰਨ ਕਰ ਉਥੇ ਆ ਜਾਂਦੇ ਹਨ । ਮੋਹਿਨੀ ਰੂਪ ਵਿੱਚ ਪਰਮਾਤਮਾ ਨੂੰ ਵੇਖਕੇ ਕਹਿੰਦੇ ਹਨ "ਇੰਦੂਮੁਖੀ ਤੂੰ ਵਰਤਾਵੀ ਬਣਕੇ ਅਜਿਹੀ ਭਾਜੜ ਪਾਈ ਕਿ ਰਾਕਸ਼ ਵੰਚਿਤ ਰਹਿ ਗਏ ।" ਉਸਦੀ ਸਲਾਘਾ ਕਰਦੇ ਹਨ । ਸ਼ਿਵਾ ਨੇ ਆਪਣੇ ਭਗਤ ਭਸਮਾਸੁਰ ਨੂੰ ਬਿਨਾਂ ਸੋਚ ਵਿਚਾਰ ਤੋਂ ਵਰ ਦੇ ਦਿੱਤਾ ਕਿ ਉਹ ਜਿਸ ਤੇ ਹੱਥ ਰਖੇਗਾ ਉਹ ਭਸਮ ਹੋ ਜਾਵੇਗਾ । ਉਹ ਰਾਕਸ਼ ਸ਼ਿਵਾ ਤੇ ਹੀ ਇਹ ਵਰ ਅਜ਼ਮਾਉਣ ਲੱਗਾ ਤਾਂ ਸ਼ਿਵਜੀ ਅੱਗੇ ਅੱਗੇ ਤੇ ਰਾਕਸ਼ ਪਿੱਛੇ ਪਿੱਛੇ । ਸ੍ਰੀ ਵਿਸ਼ਨੂੰ ਨੇ ਮੋਹਿਨੀ ਦਾ ਅਵਤਾਰ ਧਾਰਿਆ ਤੇ ਭਸਮਾਸੁਰ ਨੂੰ ਮੋਹਕੇ ਉਸਨੂੰ ਭੋਗ ਦੀ ਆਸ ਦੁਆ ਭਸਮ ਕਰ ਦਿੱਤਾ ਤੇ ਸਿਵਾ ਨੂੰ ਇਸ ਮੁਸੀਬਤ ਤੋਂ ਬਚਾਇਆ । ਇਸਤਰੀ ਦੀ ਸਿਆਣਪ ਤੇ ਚਤੁਰਤਾ ਦੀ ਪਰਸੰਸਾ ਕਰਦੇ ਹਨ । ਅੰਤ ਵਿੱਚ ਭਗਵਾਨ ਦੇ ਅਪਰੰਪਾਰ ਕਾਰੋਬਾਰ ਨੂੰ ਵੇਖਦੇ ਕਹਿੰਦੇ ਹਨ "ਧਰਤੀ ਤੇ ਆਈ ਤੀਂਵੀ ਪਤੀ ਮਿਲਣ ਤੋਂ ਪਹਿਲਾਂ ਗਰਭਵਤੀ ਹੋਈ ਤੇ ਬ੍ਰਹਮਾਂ ਨੂੰ ਜਨਮ ਦਿੱਤਾ । ਕਮਲ ਨਾਭੀ ਵਾਲੇ ਪੁਰੰਦਰ ਵਿਠੱਲ ਦਾ ਨਾਮ ਦਿਤਾ ਇਸ ਨਵੀਂ ਨਵੇਲੀ ਦੁਲਹਣ ਨੇ ।" ਪ੍ਰਭੂ ਦੀ ਸ੍ਰਿਸਟੀ ਸਮਰੱਥਾ ਤੇ ਹਲਕਾ ਜਿਹਾ ਵਿਅੰਗ ਕਸਕੇ ਸਭ ਨੂੰ ਹੈਰਾਨ ਕਰ ਦਿੰਦੇ ਹਨ । ਇਸ ਰਚਨਾਂ ਵਿੱਚ ਪਰਮਾਤਮਾ ਦੀ ਮਹਾਨਤਾ ਨੂੰ ਪ੍ਰਗਟਾਉਂਦੀ ਉਹਨਾਂ ਦੀ ਦਸ਼ਾ ਵਿੱਚ ਕੋਈ ਅਤਿਕਥਨੀ ਨਹੀਂ ।

ਪੁਰੰਦਰ ਦਾਸ ਦਾ, ਸ੍ਰੀ ਕ੍ਰਿਸ਼ਣ ਦੇ ਬੰਸਰੀ ਵਜਾਉਣ ਤੇ ਫਨੀਅਰ ਸੱਪ ਦੇ ਫਣ ਤੇ ਨਚੱਣ ਦੱ ਚਿਤਰੱਣ ਵੀ ਅਤਿ ਮਨਮੋਹਕ ਤੇ ਨਿਵੇਕਲੀ ਕਿਸਮ ਦਾ ਹੈ । ਇਸਤੋਂ ਉਹਨਾਂ ਦੀ ਕਲਪਨਾ ਦੀ ਸੁੰਦਰਤਾ ਤੇ ਵਿਲਾਸਤਾ ਨਜ਼ਰੀ ਅਉਂਦੀ ਹੈ । ਸ੍ਰੀ ਕ੍ਰਿਸ਼ਣ ਦੇ ਬੰਸਰੀ ਵਜਾਦਿਆਂ ਹੀ ਇਕ ਅਦਭੁਤ ਵਾਤਾਵਰਣ ਦੀ ਸਿਰਜਣਾ ਹੋ ਜਾਂਦੀ ਹੈ ।

ਰੰਗਾਂ ਦੇ ਬੰਸਰੀ ਵਜਾਉਂਦਿਆਂ
ਧਰਾ ਤੇ ਮੰਗਲ ਛਾ ਜਾਏ ।
ਜੱਗ ਸਾਰਾ ਹੋਸ਼ ਭੁਲਾ
ਉਸੇ ਦੇ ਵੱਸ ਵਿੱਚ ਹੋ ਜਾਏ ।

ਇਹ ਰੋਮਾਂਚਿਤ ਕਰਨ ਵਾਲਾ ਕੀਰਤਨ ਸਾਡੀਆਂ ਅੱਖਾਂ ਸਾਹਮਣੇ ਇਕ ਅਦਭੁਤ ਚਿੱਤਰ ਖਿੱਚਕੇ ਰਖ ਦਿੰਦਾ ਹੈ । ਇਹ ਨਿਪੁੰਨਤਾ ਕਿਸੇ ਕਵੀ ਦੀ

ਕਾਰੀਗਰੀ ਤੋਂ ਘੱਟ ਨਹੀਂ । ਬੰਸਰੀ ਦੀ ਧੁਨ ਸੁਣਾਈ ਦਿੰਦਿਆਂ ਹੀ ਸਾਰੀ ਪ੍ਰਕਿਰਤੀ ਵਿੱਚ ਤਬਦੀਲੀ ਆ ਜਾਂਦੀ ਹੈ । ਰੁਕੀ ਖਲੋਤੀ ਹਵਾ, ਰੁਮਕ ਪਈ । ਉਦਾਸ ਮੁਰਝਾਏ ਬੂਟਿਆਂ ਤੇ ਫਲ ਫੁਲ ਨਿਕਲ ਪਏ । ਅਧਮੋਏ ਅੰਬਾਂ ਨੂੰ ਪੱਤੀਆਂ ਨੇ ਕੱਜ ਲਿਆ ।" ਇਸ ਬੰਦ ਵਿੱਚ ਰੁਕੀ ਹੋਈ ਹਵਾ ਰੁਮਕ ਪੈਂਦੀ ਹੈ ਤੇ ਪਤਝੜ ਦੇ ਝੰਮੇ ਰੁਖ, ਬੂਟੇ ਪੁਲਕਿਤ ਹੋ ਜਾਂਦੇ ਹਨ ਉਹਨਾਂ ਤੇ ਫੁਲ ਤੇ ਫਲ ਆ ਜਾਂਦੇ ਹਨ । ਇਸ ਧੁਨ ਦੀ ਮਿਠਾਸ ਵਿੱਚ ਮਧੂ ਮਖੀਆਂ ਨੂੰ ਭਿਣ ਭਿਣ ਕਰਨਾ ਭੁਲ ਜਾਂਦੈ । ਬੰਸਰੀ ਦਾ ਪ੍ਰਤੀਕਰਮ ਬਿਆਨ ਕਰਦੇ ਕਹਿੰਦੇ ਹਨ, ਜਮਨਾਂ ਨਦੀ ਦਾ ਪਾਣੀ ਉਛੱਲਕੇ ਕੰਢਿਆਂ ਤੋਂ ਬਾਹਰ ਆ ਜਾਂਦਾ ਹੈ । ਜਿਵੇਂ ਉਹ ਵੀ ਨਾਦ ਤਰੰਗਾਂ ਨਾਲ ਤਾਲਮੇਲ ਕਰ ਰਿਹਾ ਹੋਵੇ । ਗੋਪੀਆਂ ਦਾ ਤਾਂ ਭਾਵੁਕ ਹੋਕੇ ਅਨੰਦ ਸਾਗਰ ਵਿੱਚ ਡੁਬੱਣਾ ਸੁਭਾਵਿਕ ਹੀ ਸੀ । ਧਿਆਨ ਸਮਾਧੀ ਵਿੱਚ ਲੀਨ ਮੁਨੀਆਂ ਦੀ ਸਮਾਧੀ ਵੀ ਭੰਗ ਹੋ ਗਈ । ਉਹ ਸਮਾਧੀ ਛੱਡ ਉਠ ਖਲੋਤੇ । ਅਨੰਦ ਵਿੱਚ ਆਕੇ ਉਹਨਾਂ ਕ੍ਰਿਸ਼ਣ ਦੀ ਮਹਿਮਾਂ ਗਉਣੀ ਸ਼ੁਰੂ ਕਰ ਦਿਤੀ ਤੇ ਇਸ ਤਰ੍ਹਾਂ ਉਹ ਭਵਸਾਗਰ ਪਾਰ ਕਰ ਗਏ । ਗਊਆਂ ਦੇ ਭਰੇ ਹੋਏ ਥਣਾਂ ਵਿਚੋਂ ਦੁਧ ਟਪਕਣਾ ਸ਼ੁਰੂ ਹੋ ਗਿਆ । ਪਰ ਉਹ ਆਪਣੇ ਵਛਿੱਆਂ ਨੂੰ ਭੁਲ ਪੂਛ ਹਿਲਾਉਂਦੀਆਂ ਥੁੱਥੀਆਂ ਚੁੱਕ ਕ੍ਰਿਸ਼ਣ ਵਲ ਵੇਖ ਰਹੀਆਂ ਸਨ । ਇਸ ਰਮਣੀਕ ਵਾਤਾਵਰਣ ਨੂੰ ਵੇਖਕੇ ਦੇਵਤੇ ਵੀ ਵਿਸਮਿੱਤ ਹੋਏ ਫੁਲਾਂ ਦੀ ਬਰਖਾ ਕਰਨ ਲਗ ਪੈਂਦੇ ਹਨ । ਰੇਸ਼ਮੀ ਕਪੜੇ ਪਾਈ, ਗਲ ਵਿੱਚ ਫੁੱਲਾਂ ਦੀ ਮਾਲਾ, ਮੋਰ ਵਾਂਗ ਸਜੇ ਹੋਏ ਸ਼੍ਰੀ ਕ੍ਰਿਸ਼ਣ ਮੇਘ ਰੰਜਨੀ ਰਾਗ ਛੇੜਦੇ ਹਨ । ਸਾਮ ਵੇਦ ਵੀ ਨਮਸਕਾਰ ਕਰਦਾ ਹੋਇਆ ਸਿਰ ਝੁਕਾ ਦਿੰਦਾ ਹੈ ਤਾਂ ਇਸ ਸਾਨਦਾਰ ਦ੍ਰਿਸ਼. ਦਾ ਅੰਤ ਹੁੰਦਾ ਹੈ । ਇਸ ਸਾਰੇ ਕੀਰਤਨ ਦਾ ਸੁਆਦ ਮਾਣਕੇ ਕਿਹਾ ਜਾ ਸਕਦਾ ਹੈ ਕਿ ਵੈਸ਼ਣਵ ਭਗਤ ਪੁਰੰਦਰ ਦਾਸ ਉੱਚ ਕੋਟੀ ਦੇ ਭਾਵੁਕ ਪ੍ਰੇਮ ਪੁਜਾਰੀ ਸਨ ।

ਇਸੇ ਤਰ੍ਹਾਂ ਫ਼ਨੀਅਰ ਸੱਪ ਦੇ ਫ਼ਣ ਤੇ ਖਲੋਕੇ ਨਚੱਣ ਦਾ ਚਿੱਤਰ ਵੀ ਬੜਾ ਰੱਸ-ਭਰਪੂਰ ਹੈ । "ਨੱਚੇ ਕ੍ਰਿਸ਼ਣਾ, ਅਦਭੁਤ ਢੰਗ ਵਿੱਚ, ਸੱਪ ਦੇ ਫਣ ਤੇ" ਇਥੇ ਪ੍ਰਯੋਗ ਕੀਤਾ ਅਦਭੁਤ ਸ਼ਬਦ ਬੜਾ ਸਹੀ ਤੇ ਢੁਕੱਵਾਂ ਹੈ । ਸ੍ਰੀ ਕ੍ਰਿਸਣ ਦੇ ਇਸ ਨਾਚ ਦੀ ਰਮਣੀਕਤਾ ਨੂੰ ਵੇਖਕੇ, ਦੇਵਤਿਆਂ ਵਿਚੋਂ ਸਭ ਤੋਂ ਪਹਿਲਾਂ ਬ੍ਰਹਮਾ ਜੀਅ ਭਰਕੇ ਪ੍ਰਸੰਸਾ ਕਰਦੇ ਹਨ । ਰੰਭਾ, ਉਰਵਸੀ ਆਦਿ ਅਪਸਰਾਵਾਂ ਪਰਮਾਤਮਾ ਨਾਲ ਤਾਲ ਮਿਲਾਕੇ ਨਾਚ ਕਰਦੀਆਂ ਹਨ । ਨਾਰਦ ਆਪਣੇ ਤੰਬੂਰੇ ਤੇ ਰਾਗ ਛੇੜਦੇ ਹਨ, ਨੰਦੀ ਮ੍ਰਿਦੰਗ ਵਜਾਂਦੀ ਹੈ । ਰਾਕਸ ਡਰ ਤੇ ਹੈਰਾਨੀ ਨਾਲ ਇਧਰ ਉਧਰ ਭੱਜ ਉਠਦੇ ਹਨ । ਫਨੀਅਰ ਸੱਪ ਫੁੰਕਾਰੇ ਮਾਰਣੇ ਸ਼ੁਰੂ

ਕਰਦਾ ਹੈ ਤਾ ਉਸਦੀ ਪਤਨੀ ਨਾਗ ਕੰਨਿਆ ਆਪਣੇ ਪਤੀ ਦੀ ਰਖਿਆ ਲਈ ਬੇਨਤੀ ਕਰਦੀ ਹੈ । ਇਸ ਬਿਰਤਾਂਤ ਨੂੰ ਸੁਣਕੇ ਯਸ਼ੋਦਾ ਭੱਜੀ ਆਉਂਦੀ ਹੈ ਆਕੇ ਆਪਣੇ ਪੁੱਤਰ ਨੂੰ ਗੱਲ ਲਾਉਂਦੀ ਹੈ, ਚੁੰਮਦੀ ਹੈ (ਸ੍ਰੀ ਕ੍ਰਿਸਣ ਪਰਮਦਿਆਲੂ ਹੋਣ ਕਾਰਣ ਸੱਪ ਨੂੰ ਆਪਣੇ ਪਰਿਵਾਰ ਸਮੇਤ ਦੂਰ ਜਾਣ ਲਈ ਕਹਿ ਕੇ ਗੁਆਲਿਆਂ ਦੀ ਚਿੰਤਾ ਤੇ ਘਬਰਾਹਟ ਦੂਰ ਕਰ ਦਿੰਦੇ ਹਨ ।) ਇਸ ਕੀਰਤਨ ਦਾ ਮੁਖ ਮੰਤਵ ਦੁਸ਼ਟਾਂ ਨੂੰ ਸਜ਼ਾ ਦੇ ਕੇ ਸਿੱਧੇ ਰਾਹ ਪਾਉਣਾ ਹੈ । ਪਰ ਇਸਦੇ ਵਰਨਣ ਵਿੱਚ ਨਜ਼ਰ ਆਉਂਦੀ ਸਾਹਿਤਕ ਸੁੰਦਰਤਾ ਸ਼ਬਦਾਂ ਦੀ ਸਮਰਥਾ ਤੋਂ ਬਾਹਰ ਹੈ । ਪੁਰੰਦਰ ਦਾਸ ਦੀਆਂ ਰਚਨਾਵਾਂ ਵਿੱਚ ਹਰੀ ਭਗਤੀ ਸਥਾਈ ਹੈ, ਉਹਨਾਂ ਦੀ ਭਾਸਾ ਵਿੱਚਲੇ ਭਾਵਾਂ ਦੇ ਵੇਗ ਤੇ ਕੋਮਲਤਾ ਕਾਰਣ ਇਹ ਅਤੀ ਉਤਮ ਨਿਸ਼ਠਾ ਵਾਲਾ ਸਾਹਿਤ ਬਣ ਗਿਆ ਹੈ ।

ਸ੍ਰੀ ਕ੍ਰਿਸਣ ਦੀ ਸੁੰਦਰਤਾ ਵਰਨਣ ਕਰਨ ਵਿੱਚ ਪੁਰੰਦਰਦਾਸ ਮੋਹਰੀ ਹਨ । ਅਤੀ ਸੁੰਦਰ ਕ੍ਰਿਸ਼ਣ ਆਪ ਵੀ ਨੱਚ ਰਹੇ ਹਨ ਤੇ ਉਹਨਾਂ ਦੇ ਆਸੇ ਪਾਸੇ ਕੱਠੇ ਹੋਏ ਪਸ਼ੂ ਪੰਛੀ ਨੱਚ ਰਹੇ ਹਨ । ਇਸ ਭਾਵ ਨੂੰ ਇਕ ਛੋਟੇ ਜਿਹੇ ਕੀਰਤਨ ਵਿੱਚ ਬੜੇ ਰਸੀਲੇ ਢੰਗ ਨਾਲ ਚਿਤਰਿੱਤ ਕੀਤਾ ਹੈ । "ਵੇਖਣ ਨੈਣ, ਸੁਨਣ ਕੰਨ, ਗਾਵੇ ਬਦਨ, ਸੁੰਦਰ ਸਲੋਨੇ ਸ੍ਰੀ ਕ੍ਰਿਸਣ ਦਾ ।" ਇਸ ਦੀ ਪਲੱਵੀ ਤੇ ਅਨੁਪਲਵੀ ਦਾ ਅਰੰਭ ਬੜਾ ਦਿਲ ਨੂੰ ਖ਼ਿੱਚ ਪਉਣ ਵਾਲਾ ਹੈ । "ਵੇਖਣ ਨੈਣ ਸੁਨਣ ਕੰਨ, ਗਾਵੇ ਬਦਨ, ਸੁੰਦਰ ਸਲੋਨੇ ਸ੍ਰੀ ਕ੍ਰਿਸ਼ਣ ਦਾ ।" "ਵੇਖਣ ਨੈਣ ਸੁਨਣ ਕੰਨ, ਗਾਵੇ ਬਦਨ" ਇਸ ਪਲੱਵੀ ਵਿੱਚ ਪ੍ਰਯੋਗ ਕੀਤੇ ਕਿਰਿਆ ਪੱਦ ਪ੍ਰਸ਼ਨਾਰਥਕ ਰੂਪਾਂ ਵਿੱਚ ਲਏ ਜਾਣ ਤਾਂ ਉਹਨਾਂ ਵਿੱਚ ਅਨੋਖੀ ਸੁੰਦਰਤਾ ਨਜਰੀ ਆਉਂਦੀ ਹੈ ਤੇ ਜੇ ਪੁਸਟੀ ਕਰਨ ਦੇ ਅਰਥਾਂ ਵਿੱਚ ਲਿਆ ਜਾਏ ਤਾਂ ਇਕ ਨਵੀਂ ਕਿਸਮ ਦੀ ਸੈਲੀ ਦਿਖਾਈ ਦਿੰਦੀ ਹੈ । ਕ੍ਰਿਸਣ ਦੀ ਲੀਲਾ ਕਿਹੀ ਅਸਚਰਜ ਹੈ ! "ਬੰਸਰੀ ਵਜਾਂਦਿਆਂ ਹੀ ਪਸ਼ੂ ਪੰਛੀ ਉਸਦੇ ਆਲੇ ਦੁਆਲੇ ਆ ਇਕੱਠੇ ਹੁੰਦੇ ਹਨ । ਕ੍ਰਿਸ਼ਣ ਗੋਪੀਆਂ ਸੰਗ ਚਾਨਣੀ ਰਾਤ ਵਿੱਚ ਨਚੱਦਾ ਹੈ । ਮੁਰਲੀ ਗੁਪਾਲ ਮੋਰ ਵਾਂਗੂ ਨਚਦੈ, ਹੰਸ ਵਾਂਗੂ ਨਜ਼ਾਕਤ ਨਾਲ ਤੁਰਦੈ, ਕੋਇਲ ਵਾਂਗੂ ਕੂ ਕੂ ਕਰਦੈ, ਹਿਰਨ ਵਾਂਗੂ ਚੁੰਗੀਆਂ ਭਰਦੈ, ਮਧੂ ਮਖ਼ੀਆਂ ਵਾਂਗ ਗੁੰਜਾਰ ਕਰਦੈ ।" ਪੁਰੰਦਰ ਦਾਸ ਸਾਡੀਆਂ ਅੱਖਾਂ ਸਾਹਮਣੇ ਕ੍ਰਿਸਣ ਦਾ ਅਨੰਦ ਤੇ ਉਲਾਸ ਪ੍ਰਗਟ ਕਰਨ ਲਈ ਇਕ ਤੋਂ ਬਾਦ ਇਕ ਉਪਮਾ ਦਾ ਪ੍ਰਯੋਗ ਕਰਦੇ ਹਨ ਉਸਤੋਂ ਉਹਨਾਂ ਦੀ ਕਾਵਿਮਈ ਭਾਸ਼ਾ ਦਾ ਪਰਿਚੈ ਮਿਲਦਾ ਹੈ । ਇਥੇ ਉਦਾਹਰਿੱਤ ਹਰ ਪ੍ਰਾਣੀ ਦੀ ਖੁਸ਼ੀ ਦੇ ਪ੍ਰਗਟਾਉਣ ਲਈ ਅੱਡ ਅੱਡ ਕਿਰਿਆਵਾਂ ਦਾ ਪ੍ਰਯੋਗ ਕੀਤਾ ਹੈ । ਮੋਰ ਦਾ ਨਾਚ, ਹੰਸ ਦੀ ਨਜ਼ਾਕਤ, ਕੋਇਲ ਦਾ ਮਧੁਰ ਗਾਨ,

ਹਿਰਨ ਦਾ ਚੁੰਗੀਆਂ ਭਰਨਾਂ; ਮਧੂਮੱਖੀ ਦੀ ਭਿਣਕਾਰ ਇਹ ਸਭ ਪੁਰੰਦਰਦਾਸ ਸੁੰਦਰ ਸ਼੍ਰੀ ਕ੍ਰਿਸ਼ਣ ਵਿੱਚ ਵੇਖ ਸਕਣ ਦੇ ਸਮਰੱਥ ਸਨ । ਸ਼੍ਰੀ ਕ੍ਰਿਸ਼ਣ ਸਿਰਫ ਆਪਣੀ ਸੁੰਦਰਤਾ ਨਾਲ ਹੀ ਸੰਤੁਸ਼ਟ ਨਹੀਂ ਸਨ "ਕੁੱਬੀ ਕੁਰੂਪ ਨੂੰ ਸੁੰਦਰੀ ਬਣਾ ਸਰਾਪ ਤੋਂ ਮੁਕਤ ਕੀਤਾ ।" ਉਹ ਉਦਾਰ ਹਿਰਦੇ ਦੇ ਮਾਲਕ ਸਨ । "ਜੋ ਸ਼ਰਣ ਆਏ ਉਹ ਕਾਮਧੇਨੂ ਗਾਂ ਬਣੇ" ਆਪ ਹਰੀ ਦੀ ਪ੍ਰਸੰਸਾ ਕਰਦੇ ਕਹਿੰਦੇ ਹਨ ।

ਪੁਰੰਦਰ ਦਾਸ ਦਾ ਲੋਕ ਅਨੁਭਵ ਵੀ ਬੜਾ ਵਿਸ਼ਾਲ ਸੀ । ਇਹ ਤਕਰੀਬਨ ਉਹਨਾਂ ਦੇ ਅਧਿਆਤਮਕ ਖੇਤਰ ਦੀ ਸੀਮਾ ਵਿੱਚ ਹੀ ਸੀ । ਮਨੁਖ ਦੇ ਗੁਣਾਂ ਔਗੁਣਾਂ ਦਾ ਵਿਸ਼ਲੇਸਣ ਕਰਨ ਵਿੱਚ ਉਹਨਾਂ ਦੀ ਸਮਰੱਥਾ ਸ਼ਲਾਘਾ ਯੋਗ ਹੈ । "ਹਾਸਾ ਆਵੇ ਮੈਨੂੰ ਸੰਸਾਰ ਦੇ ਤਮਾਸਬੀਨਾਂ ਨੂੰ ਵੇਖਕੇ ।" ਇਸ ਕੀਰਤਨ ਵਿੱਚ ਸਮਾਜ ਦੇ ਮਕਾਰਾਂ ਤੇ ਧੋਖੇ ਬਾਜ਼ਾਂ ਨੂੰ ਬੜੇ ਵਿਅੰਗਮਈ ਢੰਗ ਨਾਲ ਪੇਸ਼ ਕੀਤਾ ਹੈ ।

"ਕੌਣ ਤੇਰਾ ਹਿਤੂ ਇਹਨਾਂ ਤਿੰਨਾਂ ਵਿੱਚੋਂ ਨਾਰੀ ਜ਼ਮੀਨ ਕਿ ਧਨ" ਪ੍ਰਸਨ ਕਰਦੇ ਹੋਏ ਇਹਨਾਂ ਦੀ ਅਸਥਿਰਤਾ ਨੂੰ ਸਮਝਣ ਲਈ ਪ੍ਰੇਰਦੇ ਹਨ । "ਹਰੀ ਨੇ ਜਦੋਂ ਦਿੱਤਾ ਉਦੋਂ ਖਾਧਾ ਨਹੀਂ ਹਰੀ ਜਦੋਂ ਦਿੰਦਾ ਨਹੀਂ ਤਾਂ ਮੂੰਹ ਫਾੜ ਮੰਗਦਾ ਫਿਰੇ ਪ੍ਰਾਣੀ ।" ਲਾਲਚੀਆਂ ਤੇ ਕੰਜੂਸਾਂ ਨੂੰ ਤਾੜਨਾਂ ਕਰਦੇ ਹੋਏ ਕਹਿੰਦੇ ਹਨ । ਇਸ ਤੋਂ ਉਹਨਾਂ ਦੀ ਜੀਵਨ ਦ੍ਰਿਸ਼ਟੀ ਵਿੱਚ ਆਈ ਤਬਦੀਲੀ ਸਪਸ਼ਟ ਹੈ । ਸੁੱਚ ਸੁੱਚ ਕਰਦੇ ਫਿਰਨ, ਛਿੱਟਣ ਦੇ ਡਰੋਂ ਟੱਪ ਟੱਪ ਪਰੇ ਜਾਣ । ਸੁੱਚਿਆਂ ਦੇ ਤੌਰ ਤਰੀਕੇ ਹੀ ਹੋਰ ।" ਬਾਹਰੀ ਅਡੰਬਰ ਦਾ ਖੰਡਨ ਕਰਦੇ ਹੋਏ ਕਹਿੰਦੇ ਹਨ :-

"ਵੱਡਿਆਂ ਦੇ ਗੁਰੂਆਂ ਦੇ, ਹਰੀਦਾਸਾਂ ਦੇ ਚਰਣਾਂ ਵਿਚ ਰਹਿ,
ਪੁਰੰਦਰ ਵਿੱਠਲ ਦਿਨ ਰਾਤ ਪ੍ਰਭੂ ਨੂੰ ਯਾਦ ਕਰਨਾਂ ਹੀ ਸੁੱਚ"

ਮਨ ਦੀ ਸ਼ੁਧੀ ਤੇ ਸਦਾਚਾਰ ਨੂੰ ਮਹਤੱਤਾ ਦਿੰਦੇ ਕਹਿੰਦੇ ਹਨ :-

"ਢਿਡ ਦਾ ਹੀ ਵੈਰਾਗ ਹੈ,
ਪ੍ਰਭੂ ਨਾਲ ਰਤਾ ਜਿੰਨੀ ਵੀ ਲਗਨ ਨਹੀਂ ।"

ਸਾਰਾ ਕੀਰਤਨ ਸ਼ੁਰੂ ਤੋਂ ਅਖ਼ੀਰ ਤਾਂਈ ਅਡੰਬਰ ਤੇ ਬਾਹਰੀ ਦਿਖਾਵੇ ਦਾ ਖੰਡਨ ਹੈ । ਭਗਵਾਨ ਦੀ ਪੂਜਾ ਦੇ ਬਹਾਨੇ ਕੁੱਛ ਮੂਰਤੀਆਂ ਰਖਕੇ ਦਿਖਾਵੇ ਦੀ ਪੂਜਾ ਕਰਕੇ ਧੋਖਾ ਦਿੰਦੇ ਹਨ । ਪੁਰੰਦਰ ਦਾਸ ਲਿਖਦੇ ਹਨ "ਠਠੇਰਿਆਂ ਵਾਂਗੂ ਪਿੱਤਲ ਤੇ ਕਾਂਸੀ ਦੀਆਂ ਮੂਰਤੀਆਂ ਸਜਾਈਆਂ ।" ਲੈਂਪ ਜਗਾ ਕੇ ਰਖਕੇ ਉਹਨਾਂ ਕੋਲ ਤਾਂ ਜੋ ਚਮਕਣ ਉਹ । ਬਿਨਾਂ ਲਗਨ ਦੇ ਪੂਜਾ ਕਰਨ ।" ਉਦਰ ਵੈਰਾਗ ਦਾ ਖੰਡਨ ਕਰਦੇ ਹਨ ।

"ਮਨ ਸੁੱਧੀ ਬਿਨਾਂ ਮੰਤਰ ਦਾ ਫਲ ਕੀ
ਤਨਸੁੱਧੀ ਬਿਨਾਂ ਤੀਰਥ ਇਸਨਾਨ ਦਾ ਫਲ ਕੀ
ਇਸਨਾਨ ਦਾ ਫਲ ਕੀ ਸ਼੍ਰੀ ਸੈਲ ਤੇ ਰਹਿੰਦੇ ਕਾਂ ਨੂੰ
ਪਿੰਡਾ ਧੋਦੇ ਪਰ ਮਨ ਦੀ ਮੈਲ ਉਵੇਂ
ਅਚਰਜ ਹੋ ਹਸੰਦਾ ਪੁਰੰਦਰ ਵਿੱਠਲ।"

ਉਪਰਲੇ 'ਉਗਾਭੋਗ' ਦਾ ਹਰ ਇਕ ਚਰਣ ਇਕ ਹੰਟਰ ਦੀ ਤਰ੍ਹਾਂ ਵਜੰਦਾ ਪ੍ਰਤੀਤ ਹੁੰਦਾ ਹੈ ।

ਪੁਰੰਦਰ ਦਾਸ ਦੀਆਂ ਰਚੱਨਾਵਾਂ ਵਿੱਚ ਮਿਲਦੀਆਂ ਉਪਮਾਵਾਂ ਉਹਨਾਂ ਦੇ ਦੈਵੀਅਨੁਭਵ ਤੇ ਜੀਵਨ ਅਨੁਭਵ ਦੀਆਂ ਪ੍ਰਤੀਕ ਜਾਪਦੀਆਂ ਹਨ ।

ਕਿੱਕਰ ਦੇ ਰੁੱਖਾਂ ਵਾਂਗ ਹਨ,
ਦੁਰਜਨ ਭੂਮੀ ਤੇ ਕਿੱਕਰ ਦੇ ਰੁੱਖਾਂ ਵਾਂਗ ।
ਜੜ੍ਹਾਂ ਤੋਂ ਲੈ ਕੇ ਉਪਰ ਤਾਂਈ ਕੰਡੇ ਹੀ ਕੰਡੇ
ਧੁੱਪ ਵਿੱਚ ਆਇਆਂ ਨੂੰ ਛਾਂ ਨਾਂ ਦੇਵੇ
ਭੁਖਿਆਂ ਲਈ ਫਲ ਨਾਂ ਕੋਈ
ਫੁੱਲਾਂ ਵਿੱਚ ਮਹਿਕ ਨਾਂ ਕੋਈ
ਥੱਲੇ ਬਹਿਣ ਲਈ ਛਾਂ ਨਾਂ ਕੋਈ ।"

ਸਾਰੇ ਕੀਰਤਨ ਵਿੱਚ ਦੁਰਜਨਾਂ ਦੇ ਸੁਭਾਅ ਦਾ ਬੜੇ ਮਾਰਮਿਕ ਢੰਗ ਨਾਲ ਵਿਸਲੇਸ਼ਣ ਕੀਤਾ ਹੈ । ਇਸੇ ਤਰ੍ਹਾਂ ਦਸਦੇ ਹਨ ਕਿ "ਨਿੰਮ ਨੂੰ ਗੁੜ ਵਿੱਚ ਰਖਣ ਦਾ ਕੀ ਲਾਭ ?" ਸਮਾਜ ਦੇ ਕੁਟਲ ਝੂਠੇ, ਕਪਟੀ, ਕ੍ਰਿਤਘਣ, ਪਤੀਧ੍ਰੋਹੀ, ਮਹਿਮਾਨਾਂ ਦੀ ਸੇਵਾ ਉਹਨਾਂ ਦੇ ਪੈਸੇ ਤੇ ਦਰਜੇ ਅਨੁਸਾਰ ਕਰਨ ਵਾਲਿਆਂ ਦੇ ਹੀਨ ਗੁਣਾਂ ਬਾਰੇ ਦਸਦੇ ਹਨ :

"ਪਾਪੀ ਕੀ ਜਾਣੇ ਪਰਾਇਆ ਸੁਖ ਦੁਖ ।"
ਬਾਂਦਰ ਕੀ ਜਾਣੇ ਸ਼ਾਂਤ ਗੁਣਾਂ ਦੀ ਮਹਿਮਾਂ ।
ਖੋਤਾ ਕੀ ਜਾਣੇ ਪਿੱਠ ਤੇ ਲੱਦੀ ਕਸਤੂਰੀ ਦੀ ਮਹਿਕ
ਮੌਤ ਕੀ ਜਾਣੇ ਦਇਆ ਦਾਨ
ਜੂੰਅ ਕੀ ਜਾਣੇ ਫੁਲਾਂ ਦੀ ਮਹਿਕ ।"

ਤਰਕਸ ਵਿਚੋਂ ਨਿਕਲਦੇ ਤੀਰਾਂ ਵਾਂਗੂ ਅਜਿਹੇ ਵਾਕ ਬਾਣਾਂ ਦੀ ਵਰਖਾ ਕਰੀ ਜਾਂਦੇ ਹਨ । ਅੰਤ ਵਿੱਚ ਕਹਿੰਦੇ ਹਨ । "ਜੇ ਕੁਛ ਲੈਣੇ ਪੁਰੰਦਰ ਵਿੱਠਲ ਦੀ ਸ਼ਰਣ ਆ, ਬਾਕੀ ਦੇ ਦੇਵਤੇ ਕੱਖ ਨਹੀਂ ਦੇਣ ਜੋਗੇ ।"

ਮੂਰਖੰਤਾ ਦੀਆਂ ਅੱਡ ਅੱਡ ਕਿਸਮਾਂ ਬਾਰੇ ਦਸੱਣ ਵਾਲਾ ਉਹਨਾਂ ਵਰਗਾ

ਹੋਰ ਕੋਈ ਨਹੀਂ । ਉਦਾਹਰਣ ਲਈ

"ਮਹਿਮਾਨਾਂ ਨੂੰ ਪੈਸਾ ਦੇਣਾ ਮੂਰਖਤਾ
ਤੀਂਵੀ ਦੇ ਪੇਕੇ ਜਾਕੇ ਰਹਿਣਾਂ ਮੂਰਖ਼ਤਾ
ਬੁਢਾਪੇ ਵਿੱਚ ਵਿਆਹ ਰਚਾਉਣਾ ਮੂਰਖ਼ਤਾ ।"

ਇਹਨਾਂ ਗੱਲਾਂ ਦੀ ਸਚਾਈ ਤੋਂ ਕੌਣ ਇਨਕਾਰ ਕਰ ਸਕਦਾਂ ਹੈ ।

ਪਹਿਲਾਂ ਕਿਸੇ ਦੀ ਬੇਇਜ਼ਤੀ ਕਰਕੇ ਫਿਰ ਮਨਾਉਣਾ । ਅਜਿਹੇ ਲੋਕਾਂ ਦੀਆਂ ਚਾਪਲੂਸੀਆਂ ਨੂੰ ਉਹ ਚੰਗੀ ਤਰ੍ਹਾਂ ਸਮਝਦੇ ਸਨ ।

"ਸਾਹਮਣੇ ਲਾਹ ਪਾਹ ਕਰਕੇ, ਪਿੱਛੋਂ ਮਨਾਉਣ ਵਾਲੇ,
ਸਾਹਮਣਿਉਂ ਸਿਰ ਮੁੰਨਕੇ, ਪਿੱਛੇ, ਫੁੱਲ ਸਜਾਉਣ ਵਾਲੇ"

ਬੜੇ ਅਰਥ ਭਰਪੂਰ ਚਿੱਤਰਾਂ ਰਾਹੀਂ, ਬੜੇ ਰੋਚਕ ਢੰਗ ਨਾਲ ਬਿਆਨ ਕਰਦੇ ਹਨ ।

ਨਾਸਤਕਾਂ ਨੂੰ ਵੇਖਕੇ ਤਾਂ ਦਾਸ ਗੁੱਸੇ ਨਾਲ ਭੜਕ ਉੱਠਦੇ ਹਨ । ਪ੍ਰਸ਼ਨ ਕਰਦੇ ਹਨ ।

"ਕੀ ਹੋਇਆ ਇਹਨਾਂ ਨੂੰ ਮੌਨਧਾਰੀ ਹੋ ਗਏ, ਹਰੀ ਨੂੰ ਭੁੱਲ ਗਏ ।
ਜੀਭ ਕੱਟੀ ਗਈ ਯਾਂ ਕੰਡਾ ਚੁਭ ਗਿਆ ।
ਯਾਂ ਉੱਤੇ ਥੱਲੇ ਦੇ ਬੁਲ੍ਹ ਜੁੜ ਗਏ ।
ਇਹੋ ਜਿਹਿਆਂ ਦਾ ਸਿਰ ਕਿਉਂ ਨਾਂ ਕੱਟਿਆ ਜਾਵੇ ?"

ਵਚਨ ਤੋੜਨ ਵਾਲਿਆਂ ਦਾ ਸਾਥ ਕਿੰਨਾ ਦੁਖਦਾਈ ਹੁੰਦਾ ਹੈ, ਪੁਰੰਦਰਦਾਸ ਕੁੱਛ ਦ੍ਰਿਸਟਾਂਤ ਦੇਕੇ ਦਸਦੇ ਹਨ ।

"ਜਿਵੇਂ ਥੱਕਕੇ ਕੋਈ ਵਾੜ ਤੇ ਬਹਿ ਜਾਵੇ
ਭੁੱਖੀ ਬਿੱਲੀ ਜਿਵੇਂ ਤੂੰ ਹੀ ਖਾ ਜਾਵੇ
ਧੁੱਪ ਤੋਂ ਬਚੱਦਾ ਬਾਂਦਰ ਚਟਾਨ ਤੇ ਬਹਿ ਜਾਵੇ
ਚੋਰ ਬਚਣ ਲਈ ਸੂਰਜਮੁਖੀ ਦੇ ਖੇਤਾ ਵਿੱਚ ਲੁਕ ਜਾਵੇ ।"

ਇਕ ਇਕ ਗਲ ਕਿੰਨੀ ਅਨੁਭਵ ਪੂਰਣ ਹੈ । "ਵਚਨ ਤੋੜਨ ਵਾਲਿਆਂ ਦਾ ਭਰੋਸਾ, ਪੁਰਸ਼ਨਾਰੀ ਦਾ ਵੇਸ । ਛਲਾਵੇ ਦਾ ਫਲ ਖਾ ਢਿੱਡ ਭਰਨਾਂ ।" ਅਜਿਹੇ ਭੂੰਬਲ ਭੂਸਿਆਂ ਵਿੱਚ ਫਸਿਆਂ ਨੂੰ ਵੇਖਕੇ ਉਹਨਾਂ ਦਾ ਮਨ ਇਹਨਾਂ ਲਈ ਦਇਆ ਤੇ ਤਰਸ ਨਾਲ ਭਰ ਜਾਂਦਾ ਹੈ । ਹਰੀ ਭਗਤ ਪੁਰੰਦਰ ਦਾਸ ਕਈ ਥਾਂਈ ਉਪਮਾਵਾਂ ਦੇ ਹਾਰਾਂ ਦੇ ਹਾਰ ਪੇਸ ਕਰਨ ਵਿਚ ਕਿੰਨੀ ਨਿਪੁੰਨਤਾ ਵਖਾਉਂਦੇ । ਇਸਦੀ ਪੁਸ਼ਟੀ ਲਈ ਹੇਠ ਲਿਖੀ ਉਦਾਹਰਣ :-

"ਜਿਵੇਂ ਲਿਖਿਆ ਪ੍ਰਾਚੀਨ ਪੁਸਤਕਾਂ ਵਿੱਚ

ਰਹਿਣਾਂ ਚਾਹੀਦੈ ਉਵੇਂ ਸੰਸਾਰ ਵਿੱਚ ।
ਪੰਛੀ ਜਿਵੇਂ ਆਕੇ ਬੈਠੇ ਵਿਹੜੇ ਵਿੱਚ
ਪਲ ਵਿੱਚ ਹੀ ਉਡਕੇ ਚਲਾ ਜਾਵੇ ।
ਘਰਘਰ ਖੇਡਦੇ ਬੱਚੇ ਜਿਵੇਂ ਘਰ ਬਣਾਉਂਦੇ
ਖੇਡ ਖ਼ਤਮ ਹੋਣ ਤੇ ਘਰ ਢਾਹ ਛਡਦੇ
ਹੱਟ ਲਗਦੀ ਜਿਵੇਂ, ਭਾਂਤ ਭਾਂਤ ਦੀਆ ਚੀਜ਼ਾਂ ਵੇਚਦੇ
ਸ਼ਾਮ ਪਈ ਤੇ ਸਭ ਸਮੇਟ ਲੈਂਦੇ
ਰਾਹੀ ਕੋਈ ਰਾਤ ਬਿਤਾਣ ਲਈ ਰੁਕੇ
ਸਵੇਰ ਹੋਣ ਤੇ ਰਾਹ ਪਵੇ ਉਠਕੇ
ਇਹ ਸੰਸਾਰ ਮਾਇਆ,
ਇਸਦੀਆਂ ਗੁੰਝਲਾਂ ਤੋਂ ਬਚਾ-ਪੁਰੰਦਰ ਵਿਠੱਲ ।"

ਉਹਨਾਂ ਦੀ ਪੇਸ਼ ਕੀਤੀ ਇਕ ਇਕ ਉਪਮਾ ਕਿਵੇਂ ਸਾਡੇ ਜੀਵਨ ਦੀ ਖਿਨਭੰਗਰਤਾ ਨੂੰ ਵਿਅਕਤ ਕਰਦੀ ਹੈ । ਪੁਰਾਣਾਂ ਵਿਚੋਂ ਉਦਾਹਰਣਾਂ ਦੇਣ ਵਿੱਚ ਉਹ ਕਿੰਨੇ ਕੁਸਲ ਹਨ, ਇਹ ਵੇਖਣ ਲਈ ਇਕ ਹੋਰ ਉਗਾਭੋਗ ਹੇਠਾਂ ਦਿੱਤਾ ਜਾਂਦਾ ਹੈ :-

"ਬਲੀ ਦੇ ਘਰ ਵਾਮਨ ਦੇ ਅਉਣ ਦੀ ਤਰ੍ਹਾਂ
ਭਗੀਰਥੀ ਦੇ ਘਰ ਮੁਕੰਦ ਦੇ ਅਉਣ ਦੀ ਤਰ੍ਹਾਂ
ਮੁਚਕੁੰਦ ਦੇ ਘਰ ਮੁਕੁੰਦ ਦੇ ਅਉਣ ਦੀ ਤਰ੍ਹਾਂ
ਗੋਪੀਆਂ ਦੇ ਘਰ ਗੋਬਿੰਦ ਦੇ ਅਉਣ ਦੀ ਤਰ੍ਹਾਂ
ਵਿਭੀਸ਼ਣ ਦੇ ਘਰ ਰਾਮ ਦੇ ਅਉਣ ਦੀ ਤਰ੍ਹਾਂ
ਤੇਰਾ ਨਾਮ ਮੇਰੀ ਜੀਭ ਤੇ ਆਕੇ ਟਿਕ ਜਾਵੇ
ਅਜਿਹੀ ਕਿਰਪਾ ਕਰ ਹੇ ਪੁਰੰਦਰ ਵਿਠੱਲ ।"

ਵੈਦ ਦੇ ਕਾਰ ਵਿਹਾਰ ਨੂੰ ਕੌਣ ਨਹੀਂ ਜਾਣਦਾ । ਭਗਵੰਤ ਨੂੰ ਭਵਰੋਗਾ ਦਾ ਵੈਦ ਕਹਿਕੇ ਬੁਲਾਉਣਾ ਕੋਈ ਸਾਧਾਰਣ ਗਲ ਹੈ ।

"ਮੈਂ ਨਾਂ ਜਾਣਾਂ ਕਿਸੇ ਵੈਦ ਨੂੰ,
ਸੰਸਾਰ ਦੇ ਰੋਗੀਆਂ ਦਾ ਵੈਦ ਤੂੰ ਹੀ ਹਰੀ ।"

ਭਗਵਾਨ ਦੇ ਗੁਣ ਗਾਉਂਦੇ ਕਹਿੰਦੇ ਹਨ

"ਕ੍ਰਿਸ਼ਣਾਂ ਜਦੋਂ ਤੂੰ ਮੇਰਾ ਹਥ ਫੜੇਂ
ਕਪਟ ਦਾ ਵਾਯੂਰੋਗ ਦੂਰ ਹੋਵੇ"
ਹੇ ਪ੍ਰਭੂ ਤੇਰਾ ਭਗਤ ਮੈਂ ਦੁਖ ਦੂਰ ਕਰ"

ਉਹਨਾਂ ਨੂੰ ਪੂਰਾ ਭਰੋਸਾ ਹੈ ਕਿ ਉਹਨਾਂ ਦੇ ਕਪਟ ਰੂਪੀ ਵਾਯੂਰੋਗੀ ਦੀ ਔਸਧੀ

ਸਿਰਫ ਭਗਵਾਨ ਕੋਲ ਹੀ ਹੈ ।

"ਹਰੀ ਤੇਰੀ ਸ਼ਰਣ ਆਕੇ ਤੇਰੇ ਚਰਣਾਂ ਤੇ ਧਿਆਨ ਧਰ,
ਤੇਰੇ ਨਾਮ ਦੀ ਔਖਧ ਸੇਵਨਕਰ, ਸਭ ਦੁਖ ਦੂਰ ਕਰਨ ਵਾਲਾ ਤੂੰ ਹੀ,
ਤੇਰੇ ਬਿਨਾਂ ਹੋਰ ਕੌਣ ?" ਉਹ ਪ੍ਰਸਨ ਕਰਦੇ ਹਨ । ਅੰਤ ਵਿੱਚ ਕਹਿੰਦੇ ਹਨ "ਤੇਰਾ ਦਾਸ ਮੈਂ, ਮੇਰੇ ਦੁਖ ਦੂਰ ਕਰ, ਪੁਰੰਦਰ ਵਿਠੱਲ ਤੇਰੇ ਬਿਨਾਂ ਕਸ਼ਟ ਦੂਰ ਕਰਨ ਵਾਲਾ ਇਸ ਧਰਤੀ ਤੇ ਹੋਰ ਕੌਣ ?" ਦਾਸ ਨੂੰ ਚੰਮੜਿਆ ਰੋਗ ਕੋਈ ਐਵੇਂ ਕਿਵੇਂ ਨਹੀਂ, ਉਹ ਭਵਰੋਗ ਹੈ । ਇਸ ਰੋਗ ਦਾ ਇਲਾਜ ਪਰਮਾਤਮਾ ਤੋਂ ਸਿਵਾ ਹੋਰ ਕੋਈ ਵੈਦ ਨਹੀਂ ਕਰ ਸਕਦਾ । ਇਸ ਲਈ ਆਪਣੇ ਰੋਗ ਦੇ ਲੱਛਣ ਦਸਦੇ ਹੋਏ ਪਰਮਾਤਮਾ ਕੋਲੋਂ ਅਕਸੀਰ ਮੰਗਦੇ ਹਨ ।

ਪੁਰੰਦਰ ਦਾਸ ਦਾ ਉਪਮਾ ਸੰਸਾਰ ਜਿੰਨ੍ਹਾ ਵਿਸਤਰਿੱਤ ਹੈ, ਉਤਨਾਂ ਹੀ ਉਹਨਾਂ ਦਾ ਰੂਪਕ ਸਾਮਰਾਜ ਵਿਸ਼ਾਲ ਹੈ । ਉਹਨਾਂ ਦੀਆਂ ਅੱਖਾਂ ਸਾਹਮਣੇ ਵਾਪਰਦੀ ਕੋਈ ਵੀ ਘਟਨਾ ਕਿਉਂ ਨਾ ਹੋਵੇ, ਉਹਨਾਂ ਦੇ ਕੰਨਾਂ ਵਿੱਚ ਪੈਂਦੀ ਕੋਈ ਵੀ ਅਵਾਜ ਕਿਉਂ ਨਾ ਹੋਵੇ ਉਸਨੂੰ ਸਹਿਜ ਸੁਭਾਅ ਹੀ ਉਹ ਸਿਖਿਆ ਦੇਣ ਲਈ ਵਰਤ ਲੈਂਦੇ ਹਨ । ਡੌਂਡੀ ਪਿੱਟਦੀ, ਸੁਣਦਿਆਂ ਹੀ "ਡੌਂਡੀ ਪਿੱਟੀ ਗਈ ਸਾਰੇ ਭੂਮੰਡਲ ਵਿੱਚ ਪਾਂਡੂਰੰਗ ਵਿਠੱਲ ਹੀ ਸਰਵਸ੍ਰੇਸਟ ।" ਕਿਤੇ ਘੰਟੀ ਵਜਣ ਦੀ ਅਵਾਜ਼ ਸੁਣੀ ਤਾਂ ਝੱਟ ਬੋਲ ਉੱਠੇ "ਘੰਟੀਆਂ ਵੱਜਦੀਆਂ ਸੁਣੋ ਹਰੀ ਦਾਸੋ, ਜੋ ਵਿਸਣੂ ਦਾ ਨਾਮ ਨਾਂ ਜਪੱਣ, ਬਿਰਥਾ ਜਨਮ ਉਹਨਾਂ ਦਾ ।" ਉਹ ਸੁਮੱਤ ਦਿੰਦੇ ਹੋਏ ਸਿੱਧੇ ਰਾਹ ਪਉਂਦੇ ਹਨ । ਡੁੱਗਡੁੱਗੀ ਵਜੱਦੀ ਸੁਣ ਉਹ ਡੁੱਗਡੁੱਗੀ ਦੀ ਅਵਾਜ਼ ਨਾਲ ਅਵਾਜ਼ ਮਿਲਾ ਕਹਿੰਦੇ ਹਨ "ਜੈ ਜੈ ਜੈ ਇਸ ਧੀਰ ਦੀ, ਛੱਡੋ ਛੱਡੋ ਛੱਡੋ ਸੰਸੇ ।" ਰਵਾਨਗੀ ਭਰਪੂਰ ਲਹਿਜੇ ਵਿੱਚ ਉਪਨਿਸ਼ਦਾਂ ਦੇ ਸਾਰ ਨੂੰ ਲੋਕਗੀਤਾਂ ਦੇ ਸਰਲ ਢੰਗ ਵਿੱਚ ਬਿਆਨ ਕਰਦੇ ਹਨ ।

ਪੁਰੰਦਰਦਾਸ ਦੇ ਹਿਰਦੇ ਵਿਚੋਂ ਡੁਲ੍ਹ ਡੁਲ੍ਹ ਪੈਂਦੀ ਹਰੀ ਭਗਤੀ ਦੀ ਵੰਨ ਸੁਵੰਨਤਾ ਵਿਚੋਂ ਉਭਰਦੀ ਕਲਪਨਾ ਦੀ ਸੁੰਦਰਤਾ ਹੋਵੇ, ਯਾਂ ਮਨੁਖ ਦੀ ਮਨੋਦੁਰਬਲਤਾ ਦੀਆਂ ਤਹਿਆਂ ਖੋਲ੍ਹ ਖੋਲ੍ਹ ਦਸਦੀਆਂ ਗੱਲਾਂ ਦਾ ਅੰਦਰੂਨੀ ਭਾਵ ਹੋਵੇ, ਯਾਂ ਸ਼ੈਲੀ ਦੇ ਅੱਡ ਅੱਡ ਢੰਗ ਹੋਣ, ਇਹਨਾਂ ਦਾ ਅਧਿਐਨ ਕੀਤਿਆਂ ਇਸ ਭਗਤੀ ਸਾਹਿਤ ਦੀ ਸ਼੍ਰੇਸਟਤਾ ਤੇ ਮਹਾਨਤਾ ਸਪਸ਼ਟ ਹੋ ਜਾਂਦੀ ਹੈ । ਇਹ ਰੱਚਨਾਵਾਂ ਇਕਾਂਤ ਵਿੱਚ ਬੈਠਕੇ ਲਿਖੀਆਂ ਕਵਿਤਾਵਾਂ ਭਾਵੇਂ ਨਹੀਂ, ਨਿਰਸੰਦੇਹ ਇਹ ਹਰੀ ਭਗਤਾਂ ਦੇ ਕੋਮਲ ਮਨ ਵਿਚੋਂ ਸਹਿਜ ਸੁਭਾਅ ਫੁਟ ਨਿਕਲੇ ਉਹਨਾਂ ਦੀ ਆਤਮਾ ਦੇ ਗੀਤ ਹਨ ।

## ਸੰਗੀਤ ਮਧੁਰਤਾ

ਅਸੀਂ ਦੇਖ ਚੁੱਕੇ ਹਾਂ ਕਿ ਪੁਰੰਦਰਦਾਸ ਦੀਆਂ ਮਹਾਨ ਰਚਨਾਵਾਂ ਜਿਵੇ ਅਧਿਆਤਮਕ ਪੱਖ ਤੋਂ ਮਹਾਨ ਹਨ, ਤਿਵੇਂ ਸਾਹਿਤਕ ਪੱਖ ਤੋਂ ਵੀ ਸ੍ਰੇਸ਼ਟ ਹਨ। "ਕਰਨਾਟਕ ਸੰਗੀਤ ਪਿਤਾਮਾ" ਦੀ ਉਪਾਧੀ ਨਾਲ ਸਨਮਾਨਿਤ ਪੁਰੰਦਰਦਾਸ ਦੀਆਂ ਕਿਰਤਾਂ ਸੰਗੀਤ ਦੇ ਪੱਖੋਂ ਵੀ ਅਤਿ ਸਲਾਘਾ ਯੋਗ ਹਨ। ਅਨੇਕਾਂ ਸੰਗੀਤ ਵਿਦਵਾਨਾਂ ਨੇ ਇਸ ਬਾਰੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਸ੍ਰੀ ਪੁਰੰਦਰਦਾਸ ਤੋਂ ਪ੍ਰੇਰਿਤ ਹੋਏ ਸ੍ਰੀ ਤਿਆਗਰਾਜ ਨੇ "ਪ੍ਰਹਿਲਾਦ ਭਗਤ ਵਿਜੈ" ਨਾਂ ਦੇ ਆਪਣੇ ਸੰਗੀਤ ਰੂਪਕ ਵਿੱਚ ਪੁਰੰਦਰਦਾਸ ਬਾਰੇ ਲਿਖਿਆ ਹੈ "ਪੁਰੰਦਰਦਾਸ ਦੀ ਮਹਿਮਾਂ ਗਾਵਾਂ ਜੋ ਅੱਠੇ ਪਹਿਰ ਪ੍ਰਭੂ ਦੇ ਨਾਮ ਸਿਮਰਨ ਵਿੱਚ ਲੀਨ ਰਹਿਣ। ਹਰੀ ਨਾਮ ਜੋ ਸਭ ਮੰਦਿਆਂ ਨੂੰ ਚੰਗਾ ਬਣਾ ਦੇਵੇ।"

ਮੁਕਤ ਕੰਠ ਨਾਲ ਕੀਤੀ ਇਸ ਪ੍ਰਸੰਸਾ ਤੋਂ ਵੱਧ ਉਸੱਤਤੀ ਹੋਰ ਕੀ ਹੋ ਸਕਦੀ ਹੈ। ਪਾਪ ਨਿਵਾਰਣ ਹਰੀਨਾਮ ਦੀ ਮਹਿਮਾ ਗਉਂਦੇ ਆਪਾ ਭੁੱਲ ਜਾਣ ਵਾਲੇ ਸ੍ਰੀ ਪੁਰੰਦਰਦਾਸ ਨੂੰ ਸ੍ਰੀ ਤਿਆਗ ਰਾਜ ਨੇ ਆਪਣੇ ਹਿਰਦੇ ਵਿੱਚ ਹੀ ਨਹੀਂ ਸੀ ਵਸਾਈ ਰਖਿਆ, ਸਗੋਂ ਉਹ ਆਪ ਵੀ ਬਹੁਤ ਦੂਰ ਉਹਨਾਂ ਦੇ ਚਲਾਏ ਰਾਹ ਤੇ ਚੱਲੇ। ਇਹਨਾਂ ਦੋਹਾਂ ਦੀਆਂ ਰਚੱਨਾਵਾਂ ਦੀਆਂ ਸਮਾਨਤਾਵਾਂ ਨੂੰ ਸੁਰਗਵਾਸੀ 'ਕੇ ਵਾਸੂਦੇਵਚਾਰੀਆ' ਤੇ ਹੋਰ ਕਈ ਸੰਗੀਤ ਵਿਦਵਾਨਾਂ ਨੇ ਪ੍ਰਗਟ ਕੀਤਾ ਹੈ। ਕਰਨਾਟਕ ਸੰਗੀਤ ਦੇ ਮੁੱਢਲੇ ਵਿਦਿਆਰਥੀਆਂ ਲਈ ਕਰਨਾਟਕ ਸੰਗੀਤ ਨੂੰ ਕਰਮਬੱਧ ਕਰਨ ਦਾ ਸਿਹਰਾ ਵੀ ਪੁਰੰਦਰਦਾਸ ਦੇ ਸਿਰ ਹੈ। ਇਸ ਗਲ ਨਾਲ ਵੀ ਸਾਰੇ ਸੰਗੀਤ ਵਿਦਵਾਨ ਸਹਿਮਤ ਹਨ। "ਸੰਗੀਤ ਸਾਰਾ ਅੰਮ੍ਰਿਤ" ਪੁਸਤਕ ਦੇ ਲੇਖਕ ਤੁਲਜਾਜੀ ਰਾਜ ਨੇ ਆਪਣੇ ਇਸ ਗ੍ਰੰਥ ਵਿੱਚ ਲਿਖਿਆ ਹੈ ਕਿ ਜਿਹੜੇ ਰਾਗਾਂ ਦੀ ਛਾਣਬੀਣ ਉਹਨਾਂ ਨੇ ਕੀਤੀ ਹੈ, ਉਹਨਾਂ ਸਾਰਿਆਂ ਦਾ ਅਧਾਰ ਸ੍ਰੀ ਪੁਰੰਦਰਦਾਸ ਦੇ ਆਪਣੀ ਸੁਲਾਦੀ ਦੇ ਰਾਗ ਵਿਵਰਣ ਵਿੱਚ ਦਿੱਤਾ ਹੈ। "ਸੰਗੀਤ ਸੰਪਰਦਾਇ ਪ੍ਰਦਰਸਨੀ" ਗ੍ਰੰਥ ਦੇ ਕਰਤਾ ਸੁੱਬਾ ਰਾਮ ਦੀਕਸ਼ਿਤ ਨੇ ਵੀ ਪੁਰੰਦਰਦਾਸ ਦੀਆਂ ਰਚਨਾਵਾਂ ਦੀਆਂ ਉਦਾਹਰਣਾ ਆਪਣੇ ਗ੍ਰੰਥ ਵਿੱਚ ਦਿੱਤੀਆਂ ਹਨ। ਇਸਤੋਂ ਇਹ ਸਪਸ਼ਟ ਹੁੰਦਾ ਹੈ ਕਿ ਸੰਗੀਤ ਦੇ ਪੱਖ ਤੋਂ ਪੁਰੰਦਰ ਦਾਸ ਦੀਆਂ ਰੱਚਨਾਵਾਂ ਕਿੰਨੀਆਂ ਮਹਾਨ ਹਨ। ਸ੍ਰੀ ਪਾਦ ਰਾਜ ਤੇ ਸ੍ਰੀ ਵਿਆਸ ਰਾਏ ਦੁਆਰਾ ਕਨੱੜ ਭਾਸ਼ਾ ਵਿੱਚ ਰਚੇ ਕੀਰਤਨ, ਸੁਲਾਦੀ, ਉਗਾਭੋਗ, ਵਰਿੱਤਨਾਮੇ ਤੇ ਕਈ ਹੋਰ ਸੰਗੀਤ ਰੂਪਾਂ ਦਾ ਪੁਰੰਦਰਦਾਸ ਨੇ ਅਤਿਅੰਤ ਪ੍ਰਸੰਸਨੀਯ ਢੰਗ ਨਾਲ ਪ੍ਰਯੋਗ ਕੀਤਾ ਹੈ।

ਸੰਗੀਤ ਦੀਆਂ ਇਹਨਾਂ ਵੰਨਗੀਆਂ ਦੇ ਸਰੂਪ, ਨਾਮਨਿਰਦੇਸਣ ਤੇ ਗਾਉਣ ਦੇ ਢੰਗਾਂ ਬਾਰੇ ਵਿਦਵਾਨਾਂ ਵਿੱਚ ਇਕ ਮੱਤ ਨਾਂ ਹੋਣ ਕਰਕੇ ਅਜੇ ਇਹਨਾਂ ਸੰਬੰਧੀ ਕੁੱਛ ਨਹੀਂ ਲਿਖਿਆ ਜਾ ਸਕਦਾ ਸਿਰਫ ਬਣਤੱਰ ਦੇ ਪੱਖ ਤੋਂ ਵੇਖੀਏ ਤਾਂ ਕੀਰਤਨਾਂ ਦੀ ਸਰਲਤਾ ਹੀ ਉਹਨਾਂ ਦੀ ਅਧਿਕ ਸੰਖਿਆ ਦਾ ਕਾਰਣ ਜਾਪਦੀ ਹੈ । ਕੀਰਤਨਾਂ ਵਿਚ ਪਲੱਵੀ ਦੀ ਬਹੁਤ ਮਹਤੱਤਾ ਹੁੰਦੀ ਹੈ । ਸਾਰੇ ਕੀਰਤਨ ਦਾ ਤੱਤ ਪਲੱਵੀ ਵਿੱਚ ਹੀ ਅੰਕਿਤ ਹੁੰਦਾ ਹੈ । ਪਲੱਵੀ ਦਾ ਸਮਰਥਨ ਕਰਦੀ ਹੈ ਉੱਪਪੱਲਵੀ । ਜਿਵੇਂ ਕਿ ਨਾਮ ਤੋਂ ਸਪਸ਼ਟ ਹੈ, ਉੱਪਪਲੱਵੀ ਦਾ ਸਥਾਨ ਦੂਜੇ ਨੰਬਰ ਤੇ ਹੁੰਦਾ ਹੈ । ਇਸਦਾ ਹਰ ਕੀਰਤਨ ਵਿੱਚ ਹੋਣਾ ਜ਼ਰੂਰੀ ਨਹੀਂ । ਇਸਤੋਂ ਪਿੱਛੋਂ ਅਉਂਦੇ ਹਰ ਬੰਦ ਵਿੱਚ ਪਲੱਵੀ ਦੇ ਭਾਵ ਦਾ ਵਿਸਥਾਰ ਕੀਤਾ ਹੁੰਦਾ ਹੈ । ਸਾਰੇ ਕੀਰਤਨ ਵਿੱਚ ਇਕੋ ਇਕ ਭਾਵ ਦਾ ਪ੍ਰਗਟਉ ਹੁੰਦਾ ਹੈ ।

'ਸੁਲਾਦੀ' ਦੀ ਬਣਤਰ ਕੀਰਤਨ ਤੋਂ ਬਹੁਤ ਭਿੰਨ ਹੁੰਦੀ ਹੈ । ਇਹ ਸਪਤਤਾਲ ਦੇ ਅਧਾਰ ਤੇ ਰਦੀ ਹੁੰਦੀ ਹੈ । ਹਰ ਇਕ ਬੰਦ ਵਿਸੇ ਦੀ ਵਿਆਖਿਆ ਕਰਦਾ ਹੈ । ਕੀਰਤਨ ਦੇ ਸਿਰਫ ਅੰਤਲੇ ਬੰਦ ਦੀ ਅਖੀਰਲੀ ਪੰਗਤੀ ਵਿੱਚ ਰਚਨਹਾਰ ਦਾ ਨਾਂ ਹੁੰਦਾ ਹੈ । ਸੁਲਾਦੀ ਦੇ ਹਰ ਬੰਦ ਦੀ ਅਖੀਰਲੀ ਪੰਗਤੀ ਵਿੱਚ ਨਾਂ ਹੁੰਦਾ ਹੈ । ਬਹੁਤ ਸਾਰੀਆਂ ਸੁਲਾਦੀਆ ਦੇਖਣ ਤੋਂ ਬਾਦ ਪਤਾ ਲਗਦਾ ਹੈ ਕਿ ਇਹ ਕਿਸੇ ਡੂੰਘੇ ਤੱਤ ਦੇ ਵਿਸਥਾਰ ਭਰੇ ਪ੍ਰਗਟਾਉ ਲਈ ਬੜਾ ਉਚਿੱਤ ਮਾਧਿਅਮ ਹੈ । ਅਖੀਰ ਵਿੱਚ ਆਉਂਦੀਆਂ ਦੋਂ ਸੁਲਾਦੀ ਦਾ ਨਿਚੋੜ ਸਮੋਇਆ ਹੁੰਦਾ ਹੈ । 'ਉਗਾ ਭੋਗ' ਵਿੱਚ ਵੀ ਸੁਲਾਦੀ ਵਾਲੀ ਖੁਲ ਮਿਲਦੀ ਹੈ । ਹਰੀਦਾਸਾਂ ਦਾ ਦੈਵੀ ਅਨੁਭਵ ਬੜਾ ਵਿਸ਼ਾਲ ਤੇ ਡੂੰਘਾ ਸੀ । ਉਸਨੂੰ ਵੱਧ ਤੋਂ ਵੱਧ ਸੰਖਿਪਤ ਢੰਗ ਨਾਲ ਪ੍ਰਗਟ ਕਰਨ ਲਈ ਇਹ ਰੂਪ ਬੜਾ ਢੁੱਕਵਾਂ ਸੀ । ਇਥੇ ਵਿਸ਼ੇ ਦੇ ਵਿਸਥਾਰ ਨਾਲੋਂ ਵਿਸ਼ੇ ਨੂੰ ਸਮੇਟਿਆ ਵਧੇਰੇ ਜਾਂਦਾ ਹੈ । 'ਵਰਿਤਨਾਮੇ' ਬਾਰੇ ਅਜੇ ਲੋੜੀਂਦਾ ਅਧਿਐਨ ਨਹੀਂ ਹੋਇਆ । ਇਕ ਸ਼ਲੋਕ ਤੇ ਇਕ ਵਰਿੱਤ ਦੇ ਨਿਯਮ ਨਾਲ ਰਚੇ ਵਰਿਤ ਨਾਮਿਆਂ ਦੇ ਸਲੋਕ ਸੰਸਕ੍ਰਿਤ ਦੇ ਪ੍ਰਚਲਿੱਤ ਸਲੋਕਾਂ ਤੋਂ ਬਹੁਤ ਭਿੰਨ ਹਨ ।

ਕੁੱਛ ਵਧੇਰੇ ਜਾਣੇ ਜਾਂਦੇ ਵਰਿੱਤ ਨਾਮਿਆਂ ਨੂੰ ਵੇਖੀਏ ਤਾਂ ਪਤਾ ਲਗਦਾ ਹੈ ਕਿ ਹਰੀਦਾਸਾਂ ਨੇ ਇਹਨਾਂ ਵਿੱਚ ਸੰਵਾਦਰੂਪ ਵਰਤਿਆ ਹੈ । ਇਸ ਤਰ੍ਹਾਂ ਉਹਨਾਂ ਨੇ ਆਪਣੇ ਨਿਰੂਪਣ ਵਿੱਚ ਨਾਟਕੀਅਤਾ ਭਰਨ ਦਾ ਯਤਨ ਕੀਤਾ ਹੈ । ਇਸ ਬਾਰੇ ਵੀ ਵਧੇਰੇ ਵਿਚਾਰ ਕਰਨ ਦੀ ਲੋੜ ਹੈ ।

ਪੁਰੰਦਰਦਾਸ ਨੇ 4,75,000 ਕਿਰਤਾਂ ਦੀ ਰਚਨਾਂ ਕੀਤੀ । ਇਸ ਗਲ

ਦੀ ਜਾਣਕਾਰੀ ਉਹਨਾਂ ਦੇ ਆਪਣੇ ਕੀਰਤਨਾਂ ਵਿੱਚੋਂ ਹੀ ਮਿਲੀ ਹੈ । ਜੋ ਕਿਰਤਾਂ ਅਜ ਉਪਲਬਧ ਹਨ ਉਹਨਾਂ ਦੀ ਗਿਣਤੀ ਬੜੀ ਥੋੜੀ ਹੈ । ਇਹ ਇਕ ਹਜ਼ਾਰ ਤੋਂ ਵੱਧ ਹਨ । ਇਹਨਾਂ ਵਿੱਚੋਂ ਕਿੰਨੀਆਂ ਉਹਨਾਂ ਦੇ ਪੁੱਤਰਾਂ ਦੀਆਂ ਤੇ ਕਿੰਨੀਆਂ ਹੋਰ ਦਾਸਾਂ ਦੀਆਂ ਹਨ, ਇਸ ਦਾ ਫੈਸਲਾ ਕਰਕੇ ਉਹਨਾਂ ਨੂੰ ਅੱਡ ਕਰ ਦੇਈਏ ਤਾਂ ਬਾਕੀ ਦੀਆਂ ਰਚਨਾਵਾਂ ਹੋਰ ਵੀ ਥੋੜੀਆਂ ਰਹਿ ਜਾਂਦੀਆਂ ਹਨ । ਵਿਜੇ ਨਗਰ ਰਾਜ ਦਾ ਪਤਨ ਹੋਣ ਕਰਕੇ ਪੁਰੰਦਰਦਾਸ ਦੀਆਂ ਅਨੇਕ ਰਚਨਾਵਾ ਗੁੰਮ ਹੋ ਗਈਆਂ । ਸਿਰਫ ਰਚੱਨਾਵਾਂ ਹੀ ਨਹੀਂ, ਇਹਨਾਂ ਰੱਚਨਾਵਾਂ ਨੂੰ ਗਾਉਣ ਲਈ ਦਿੱਤੇ ਨਿਯਮ ਤੇ ਨਿਰਦੇਸ਼ਣ ਵੀ ਗੁਆਚ ਗਏ ਜਾਪਦੇ ਹਨ । ਵਿਜੇ ਨਗਰ ਰਾਜ ਦੇ ਪਤੱਨ ਤੋਂ ਪਹਿਲਾਂ ਦੇ ਜੋ ਲਿਖਤੀ ਪ੍ਰਮਾਣ ਮਿਲੇ ਹਨ, ਉਹਨਾਂ ਦੇ ਅਧਾਰ ਤੇ ਇਹ ਗਲ ਪੱਕੀ ਤਰ੍ਹਾਂ ਕਹੀ ਜਾ ਸਕਦੀ ਹੈ । ਪੁਰੰਦਰਦਾਸ ਨੂੰ ਸੰਗੀਤ ਦੇ ਰੱਸ ਤੇ ਮਿਠਾਸ ਦਾ ਡੂੰਘਾ ਗਿਆਨ ਸੀ, ਉਹਨਾਂ ਦੀਆਂ ਆਪਣੀਆਂ ਕਿਰਤਾਂ ਇਸਦਾ ਪ੍ਰਮਾਣ ਹਨ ।

ਸੁਣੇ ਨਾਂ ਹਰੀ ਧਰੇ ਨਾਂ ਧਿਆਨ (ਪਲੱਵੀ)<br>
ਤਾਲ ਹੋਵੇ ਮੇਲ ਹੋਵੇ, ਪ੍ਰੇਮਹੀਨ ਗਾਨ । (ਉੱਪਪਲੱਵੀ)<br>
ਤੂਰੀ ਤੰਬੂਰੀ, ਭਾਂਤ ਭਾਂਤ ਦੇ ਵਾਜੇ<br>
ਬੰਸਰੀ ਧੁੰਨਾਂ ਤੇ ਸੁਰਾਂ ਵਿਚ ਬੱਝੇ ।<br>
ਗੰਧਰਵਾਂ ਦਾ ਗਾਨ ਸੁਣਦਾ ਹਰੀ<br>
ਮੰਨੇ ਨਾਂ ਇਹ ਦੰਭ ਭੱਰਿਆ ਸ਼ੋਰ ।<br>
ਵੰਨ ਸੁਵੰਨੇ ਪ੍ਰੇਮ ਹੀਨ ਸੁਰ,<br>
ਰਾਕਸ਼ਸੰਹਾਰੀ ਹਰੀਨਾਮ ਬਿਨਾਂ,<br>
ਘਟੀਆ ਸੰਗੀਤ ਵਿੱਚ ਉਲਝਣਾ ।<br>
ਮੁੜ ਮੁੜ ਅਉਂਦੇ ਅਨੰਦ ਭਰੇ ਅਥਰੂ<br>
ਮੁੜ ਮੁੜ ਪੁਲਕਿੱਤ ਹੁੰਦੀ ਦੇਹ<br>
ਭਗਤਾਂ ਸੰਗ ਹਰੀ ਕੀਰਤਨ ਗਾਵੋਂ<br>
ਪੁਰੰਦਰ ਵਿਠੱਲ, ਸੁਣੇ ਹਰੀ, ਧਿਆਨ ਧਰੇ ।

ਇਸ ਕੀਰਤਨ ਵਿੱਚ ਪੁਰੰਦਰਦਾਸ ਭਗਤੀ ਤੇ ਸੰਗੀਤ ਵਿੱਚਲੇ ਅਟੁੱਟ ਸੰਬੰਧ ਨੂੰ ਬੜੇ ਵਿਸਥਾਰ ਨਾਲ ਸਪਸ਼ਟ ਕਰਦੇ ਹਨ । ਨਾਰਦ ਦੇ ਭਗਤੀ ਸੂੱਤਰ ਵਿੱਚ ਭਗਤੀ ਨੂੰ ਹੀ ਪ੍ਰੇਮ ਦਸਿਆ ਹੈ । ਨਾਰਦ ਦਾ ਅਵਤਾਰ ਸਮਝੇ ਜਾਂਦੇ ਪੁਰੰਦਰਦਾਸ ਦਾ ਉਪੱਪਲੱਵੀ ਵਿੱਚ ਪ੍ਰੇਮ ਸਬਦ ਕਿੰਨਾ ਅਰਥ ਭਰਪੂਰ ਬਣ ਜਾਂਦਾ ਹੈ । ਪੁਰੰਦਰਦਾਸ ਦਾ ਇਹ ਦ੍ਰਿੜ ਵਿਸ਼ਵਾਸ ਸੀ ਕਿ ਭਗਤ ਦੇ ਹਿਰਦੇ

ਵਿਚੋਂ ਨਿਕਲਿਆ ਹਰ ਸ਼ਬਦ ਸੰਗੀਤ ਦਾ ਰੂਪ ਧਾਰਨ ਕਰ ਲੈਂਦਾ ਹੈ । ਭਾਂਵੇ ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ ਸਮਾਨ ਕਿਉਂ ਨਾਂ ਹੋਣ ਜੇ ਗਾਉਣ ਵਾਲੇ ਦੇ ਮਨ ਵਿੱਚ ਭਗਤੀ ਤੇ ਹਰੀ ਪ੍ਰੇਮ ਨਹੀਂ ਤਾਂ ਉਹ ਵਧੀਆ ਸੰਗੀਤ ਨਹੀਂ ਹੋ ਸਕਦਾ । ਪੁਰੰਦਰ ਦਾਸ ਨੇ ਆਪ ਇਹ ਅਨੰਦ ਮਾਣਿਆ ਹੋਇਆ ਸੀ । ਇਸ ਸੰਬੰਧੀ ਆਪਣੇ ਵਿਚਾਰ ਉਹਨਾਂ ਨੇ ਉਪਰੋਕਤ ਰਚਨਾਂ ਵਿੱਚ ਪ੍ਰਗਟ ਕੀਤੇ ਹਨ ।

ਇਕ ਹੋਰ ਰਚਨਾਂ ਵਿੱਚ ਉਹ ਬੜੀ ਸੁਚੱਜਤਾ ਨਾਲ ਦਸਦੇ ਹਨ ਕਿ ਸੰਗੀਤਕਾਰ ਨੂੰ ਕਿਹੋ ਜਿਹਾ ਵਾਤਾਵਰਣ ਚਾਹੀਦਾ ਹੈ

"ਤਾਲ ਹੋਵੇ, ਠੀਕ ਮੇਲ ਹੋਵੇ
ਸ਼ਾਂਤ ਵੇਲਾ ਹੋਵੇ ਗਾਉਣ ਲਈ
*ਯਤੀ ਹੋਵੇ, ਅਨੁਪ੍ਰਾਸ ਹੋਵੇ
ਰੱਤੀ-ਪਤੀ-ਪਿਤਾ ਨਾਲ ਘਣਾ ਪ੍ਰੇਮ ਹੋਵੇ।
ਕੰਠ ਸੁਰੀਲਾ ਸੁਰ ਗਿਆਨ ਹੋਵੇ
ਕੋਈ ਤੌਖਲਾ ਨਹੀਂ, ਚਿਹਰੇ ਤੇ ਚਮਕ ਹੋਵੇ
ਸਰੋਤੇ ਗਿਆਨੀ ਹੋਣ, ਚਾਅ ਅਨੰਦ ਹੋਵੇ
ਪੁਰੰਦਰ ਵਿਠੱਲ ਜੱਪ ਉਸ ਪ੍ਰਭੂ ਨੂੰ ।"

ਇਹ ਸਾਰਾ ਕੀਰਤਨ ਵਧੀਆ ਸੰਗੀਤ ਸਿਰਜਣਾਂ ਨੂੰ ਮੁਖ ਰਖਕੇ ਲਿਖਿਆ ਇਕ ਨਮੂਨਾ ਹੈ । ਇਸਦੇ ਲਈ ਆਲੇ ਦੁਆਲੇ ਰਸਿਕ ਸਰੋਤੇ ਹੋਣ, ਸੰਗੀਤਕਾਰ ਦੀ ਸਰੀਰਕ ਦਸ਼ਾ, ਸਹੀ ਗਾਣੇ ਦੀ ਚੋਣ, ਗਾਉਣ ਵਿੱਚ ਆਪਾ ਭੁੱਲ ਜਾਣ ਵਾਲੇ ਸੰਗੀਤਕਾਰ ਦੇ ਚਿਹਰੇ ਦਾ ਤੇਜ ਆਦਿ ਸਭ ਅੰਸ਼ਾਂ ਦਾ ਵਰਨਣ ਕੀਤਾ ਹੈ । ਉਹਨਾਂ ਦਾ ਇਹ ਵਿਚਾਰ ਭਾਰਤੀ ਸੰਸਕ੍ਰਿਤੀ ਦੇ ਅਨੁਸਾਰ ਹੀ ਹੈ । ਪੁਰੰਦਰਦਾਸ ਦੇ ਕਈ ਕੀਰਤਨਾਂ ਵਿੱਚ ਕਈ ਥਾਂਈ ਕਈ ਰਾਗਾਂ ਦੇ ਨਾਂ ਆਉਂਦੇ ਹਨ । ਇਕ ਥਾਂ ਉਹਨਾਂ ਨੇ ਬੱਤੀ ਰਾਗ ਸਬਦ ਪ੍ਰਯੋਗ ਕੀਤਾ ਹੈ । ਲਗਦਾ ਹੈ ਪੁਰੰਦਰਦਾਸ ਨੇ ਆਪਣੀ ਕਿਰਤਾਂ ਨੂੰ ਉਹਨਾਂ ਦਿਨਾਂ ਵਿੱਚ ਪ੍ਰਚਲਿੱਤ ਬੱਤੀ ਰਾਗਾਂ ਅਨੁਸਾਰ ਤਰਤੀਬ ਦਿੱਤੀ ਹੈ । ਅੱਜ ਜੋ ਪੁਰੰਦਰਦਾਸ ਦੀਆਂ ਰਚਨਾਵਾਂ ਉਪਲਬਧ ਹਨ ਉਹਨਾਂ ਸੰਬੰਧੀ ਬਹੁਤ ਸਾਰੇ ਮਤਭੇਦ ਅਤੇ ਵਿਰੋਧ ਹਨ । ਪਹਿਲਾਂ ਇਹਨਾਂ ਵਿਰੋਧਾਂ ਤੇ ਮਤਭੇਦਾਂ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ । ਜਿਨ੍ਹਾਂ ਰਚਨਾਵਾਂ

---

* ਸੰਗੀਤ ਵਿੱਚ ਦਿੱਤਾ ਜਾਂਦਾ ਵਿਰਾਮ ਯਾ ਵਕੱਫ਼ਾ ।

ਦੇ ਰਾਗ ਤਾਲ ਬਾਰੇ ਦਿੱਤੇ·ਆਦੇਸ਼ ਗੁੰਮ ਹੋ ਗਏ ਹਨ, ਸੰਗੀਤ ਦੇ ਵਿਦਵਾਨ ਉਹਨਾ ਦੇ ਢੁੱਕਵੇਂ ਰਾਗ ਤਾਲ ਦੱਸਣ । ਸ੍ਰੀ ਪੁਰੰਦਰ ਦਾਸ ਦੀਆਂ ਰਚਨਾਵਾਂ ਭਗਤੀ ਪ੍ਰਧਾਨ ਹੋਣ ਕਰਕੇ ਇਹ ਸਮਝ ਲੈਣਾ ਕਿ ਉਹਨਾਂ ਨੂੰ ਸਿਰਫ ਭਜਨਾਂ ਵਾਂਗ ਹੀ ਗਾਇਆ ਜਾ ਸਕਦਾ ਹੈ, ਠੀਕ ਨਹੀਂ ਤੇ ਨਾਂ ਹੀ ਉਹਨਾਂ ਨੂੰ ਇੱਕ ਸੰਗੀਤਕਾਰ ਦੀ ਰਚਨਾਂ ਮੰਨਕੇ ਉਹਨਾਂ ਦੇ ਸਾਹਿਤਕ ਪੱਖ ਨੂੰ ਅੱਖੋਂ ਉਹਲੇ ਕਰਨਾਂ ਉਚਿਤ ਹੈ । ਪੁਰੰਦਰਦਾਸ ਦੇ ਸਮੇਂ ਅਤੇ ਕਰਨਾਟਕ ਸੰਗੀਤ ਦੀ ਤ੍ਰਿਮੂਰਤੀ ਸ੍ਰੀ ਤਿਆਗ ਰਾਜ, ਸਿਆਮਾ ਸਾਸਤਰੀ ਤੇ ਮੁਤੂਸਵਾਮੀ ਦੀਕਿਸਤ ਦੇ ਸਮੇਂ ਦੇ ਅੰਤਰ ਨੂੰ ਵੀ ਧਿਆਨ ਵਿੱਚ ਰਖਣਾ ਚਾਹੀਦਾ ਹੈ ।

ਕਰਨਾਟਕ ਦੇ ਹਰੀਦਾਸਾਂ ਦੀ ਪਰੰਪਰਾ ਬਹੁਤ ਮਹਾਨ ਹੈ । ਇਸਦੇ ਕੁੱਛ ਪ੍ਰਮੁੱਖ ਹਰੀਦਾਸਾਂ ਦੀਆਂ ਕਿਰਤਾਂ ਨੂੰ ਜੇ ਸਾਡੇ ਸੰਗੀਤ ਵਿਦਵਾਨ ਉਹਨਾਂ ਦੇ ਅਨੁਕੂਲ ਰਾਗ ਤਾਲ ਆਦਿ ਵਿੱਚ ਬੰਨ੍ਹਣ ਤਾਂ ਇਹ ਬੜਾ ਉਪਕਾਰ ਦਾ ਕੰਮ ਹੋਵੇਗਾ । ਇਸ ਖੇਤਰ ਵਿੱਚ ਹੁਣ ਤਾਂਈ ਜੋ ਕੰਮ ਹੋਇਆ ਹੈ, ਉਸਨੂੰ ਪ੍ਰਯੋਗ ਵਿੱਚ ਲਿਆਉਣਆ ਦੂਸਰਿਆਂ ਦਾ ਫ਼ਰਜ਼ ਬਣਦਾ ਹੈ । ਅਰਥਾਤ ਸੰਗੀਤਕਾਰ ਉਹਨਾਂ ਰਚਨਾਵਾਂ ਨੂੰ ਗਉਣ । ਪੁਰੰਦਰਦਾਸ ਦੀਆਂ ਰਚਨਾਵਾਂ ਧਾਰਮਿਕ ਦ੍ਰਿਸ਼ਟੀ ਤੋਂ ਪੁਰੰਦਰ-ਉਪਨਿਸ਼ਦ ਹਨ । ਸਾਹਿਤ ਦੀ ਦ੍ਰਿਸਟੀ ਤੋਂ ਲੌਕਿਕ ਤੇ ਅਲੌਕਿਕ ਅਨੁਭਵ ਦਾ ਅਖੁੱਟ ਖਜਾਨਾ ਹਨ । ਇਹਨਾਂ ਦੋਹਾਂ ਦਾ ਅਦਭੁੱਤ ਮਧੁਰਮਿਲਣ ਸੰਗੀਤ ਮਧੁਰਤਾ ਹੋ ਨਿਬੜਿਆ ਹੈ ।

# ਪੁਰੰਦਰ ਸਨਮਾਨ

ਪੁਰੰਦਰਦਾਸ ਸਿਰਫ ਵੈਸ਼ਣਵ ਭਗਤੀ ਦੇ ਪਰਚਾਰ ਨਾਲ ਹੀ ਸੰਤੁਸ਼ਟ ਨਹੀਂ ਸਨ । ਉਹਨਾਂ ਸਾਰੀ ਮਾਨਵ ਜਾਤੀ ਤੇ ਲਾਗੂ ਹੋਣ ਵਾਲੀਆਂ, ਗੱਲਾਂ ਕਹੀਆਂ ਉਹ ਗੱਲਾਂ ਜਿਸ ਨਾਲ ਸਭ ਮੱਤਾਂ ਦੇ ਲੋਕ ਸਹਿਮਤ ਹੋਣ । "ਮਨੁਖੀ ਸ਼ਰੀਰ ਦਾ ਕੀ ਲਾਭ" ਕਹਿਣ ਵਾਲੇ ਪੁਰੰਦਰਦਾਸ ਨਾਲ ਇਹ ਵੀ ਕਹਿੰਦੇ ਹਨ "ਮਾਨਵ ਜਨਮ ਮਹਾਨ ਬਿਰਥਾ ਨਾ ਗਵਾ ਹੇ ਪਗਲੇ !" ਉਹ ਮੁੜ ਮੁੜ ਮਨੁਖੀ ਜਨਮ ਦੀ ਸ੍ਰੇਸ਼ਟਤਾ ਬਾਰੇ ਲਿਖਦੇ ਹਨ । ਸ਼ਰੀਰ ਤੰਦਰੁਸਤ ਹੋਵੇ ਤੱਦ ਹੀ ਪ੍ਰਭੂ ਦਾ ਸਿਮਰਨ ਕੀਤਾ ਜਾ ਸਕਦਾ ਹੈ । ਜਦੋਂ ਜਮਦੂਤ ਆ ਜਾਣ ਤਾਂ ਉਹਨਾਂ ਨੂੰ ਕਿੰਨਾ ਵੀ ਰੁਕਣ ਲਈ ਆਖੋ ਉਹ ਨਹੀਂ ਰੁਕਦੇ । ਉਹਨਾਂ ਦੀ ਪਕੜ ਵਿੱਚ ਆਉਣ ਤੋਂ ਪਹਿਲਾਂ ਹੀ ਹਰੀ ਸਿਮਰਨ ਕਰਨ ਦੀ ਸੁਮੱਤ ਦਿੰਦੇ ਹਨ । ਇਸ ਗਲ ਨਾਲ ਕੌਣ ਸਹਿਮਤ ਨਹੀਂ ਹੋਵੇਗਾ ।

ਅਜਿਹੇ ਜੀਵਨ ਬਾਰੇ ਦਸਦਿਆਂ ਉਹਨਾਂ ਦਾ ਉਦੇਸ ਦੁਮੁਖੀ ਹੈ । ਸੰਸਾਰ ਤੋਂ ਡਰਕੇ ਨਾਂ ਭੱਜੋ ਅਤੇ ਨਾਂ ਹੀ ਸੰਸਾਰ ਨੂੰ ਸਥਿਰ ਮੰਨਣ ਦੇ ਧੋਖੇ ਵਿੱਚ ਫਸੋ । ਕਮਲ ਦਾ ਫੁਲ ਜਿਵੇਂ ਪਾਣੀ ਵਿੱਚ ਰਹਿੰਦਿਆਂ ਵੀ ਪਾਣੀ ਤੋਂ ਅਭਿੱਜ ਰਹਿੰਦਾ ਹੈ, ਕਾਜੂ ਦਾ ਬੀਜ ਫਲ ਦੇ ਨਾਲ ਜੁੜੇ ਹੋਣ ਦੇ ਬਾਵਜੂਦ ਵੀ ਉਸਤੋਂ ਅੱਡ ਰਹਿੰਦਾ ਹੈ ਉਵੇਂ ਹੀ ਸੰਸਾਰ ਵਿੱਚ ਵਿੱਚ ਵਿਚਰਦਿਆਂ ਹੋਇਆਂ ਵੀ ਉਸਤੋਂ ਨਿਰਲੇਪ ਰਹਿਣਾ ਚਾਹੀਦਾ ਹੈ । ਉਹ ਤਿੰਨ ਤਰ੍ਹਾਂ ਦੀ ਸੁੱਧੀ ਦਾ ਜ਼ਿਕਰ ਕਰਦਿਆਂ ਦਸਦੇ ਹਨ ਕਿ ਤਨ ਤੇ ਮਨ ਅਲੱਗ ਅਲੱਗ ਨਹੀਂ । ਦੋਵੇ ਇਕ ਦੂਜੇ ਨਾਲ ਜੁੜੇ ਹੋਏ ਹਨ । "ਤਨ ਧੋਤੇ ਕੀ ਲਾਭ, ਮਨ ਵਿੱਚ ਜੇ ਭਗਤੀ ਨਹੀਂ ?" ਇਸ ਤਰ੍ਹਾਂ ਪ੍ਰਸਨ ਕਰਦੇ ਹੋਏ ਸਮਝਾਉਂਦੇ ਹਨ ਕਿ ਸਤਿਸੰਗ, ਅਤਿਥੀ ਸਤਿਕਾਰ ਸੇਵਾ ਇਹ ਸਭ ਤੀਰਥ ਇਸਨਾਨ ਦੇ ਬਰਾਬਰ ਹਨ । ਇਸੇ ਤਰ੍ਹਾਂ ਉਹ ਸੱਚ ਨੂੰ ਬਹੁਤ ਮਹਤੱਤਾ ਦਿੰਦੇ ਹਨ । "ਸੱਚ ਹੀ ਇਸਨਾਨ, ਵਰਤ, ਜਪ, ਨੇਮ !" ਬੜੇ ਸੂੱਤਰ ਬੱਧ ਢੰਗ ਨਾਲ ਸਾਤਵਿੱਕ ਜੀਵਨ ਦੇ ਸਰੂਪ ਨੂੰ ਬਿਆਨ ਕਰਦੇ ਹਨ । ਮਨੁਖੀ ਮਨ ਦੀਆਂ ਸਭ ਪਰਤਾਂ ਤੋਂ ਜਾਣੂ ਪੁਰੰਦਰ ਦਾਸ ਲਿਖਦੇ ਹਨ

"ਨਿੱਤ ਮਨ ਦੀ ਸ਼ੁੱਧੀ ਕਰੋ । ਪ੍ਰਤੀ ਦਿਨ ਪਾਪ ਪੁੰਨ ਦਾ ਲੇਖਾ ਕਰੋ ।

ਧਰਮ ਅਧਰਮ ਨੂੰ ਅੱਡ ਕਰਕੇ, ਅਧਰਮ ਨੂੰ ਜੜੋਂ ਕੱਟ
ਸਦਾਚਾਰ ਦਾ ਜੀਵਨ ਜੀਉ ।
ਪਾਰਬ੍ਰਹਮ ਦੇ ਚਰਣ ਕਮਲਾਂ ਤੇ ਧਿਆਨ ਧਰੋ ।"

ਧਰਮ ਨੂੰ ਅਧਰਮ ਤੋਂ ਅੱਡ ਕਰਨ ਦਾ ਰਹੱਸ ਦਸਦੇ ਹਨ :

"ਤਨ ਦਾ ਖੰਡਨ ਕਰਕੇ, ਮਨ ਨੂੰ ਕਾਬੂ ਕਰਕੇ ਪਰਮਾਤਮਾ ਨੂੰ ਪਾਉ"
ਇਸ ਉਕਤੀ ਤੇ ਧਿਆਨ ਦੇਈਏ ਤਾਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਹ ਤਨ ਤੇ ਮਨ ਦੋਹਾਂ ਦੀ ਸ਼ੁੱਧੀ ਨੂੰ ਬਹੁਤ ਮਹਤੱਤਾ ਦਿੰਦੇ ਹਨ । ਰੋਜ਼ ਦੇ ਪਾਪ ਪੁੰਨ ਦਾ ਲੇਖਾ ਰੋਜ਼ ਹੀ ਕਰਨ ਦੀ ਗਲ ਉਹਨਾਂ ਦੇ ਪਿਛਲੇ ਵਪਾਰੀ ਕਿੱਤੇ ਦੀ ਯਾਦ ਦਵਾਉਂਦੀ ਹੈ । ਬਚਨ ਸ਼ੁੱਧੀ ਬਾਰੇ ਪੁਰੰਦਰਦਾਸ ਦੀ ਇਹ ਰਚਨਾ ਬੜੀ ਅਸਰਭਰਪੂਰ ਹੈ :

"ਅਚਾਰਹੀਨ ਜੀਭ, ਨੀਚ ਬੁੱਧੀ ਤਿਆਗ ਜੀਭ"

ਅਜਿਹੀ ਜੀਭ ਦੀਆਂ ਬੁੱਰੀਆਂ ਆਦਤਾਂ ਦਾ ਖੰਡਨ ਕਰਦੇ ਕਹਿੰਦੇ ਹਨ, "ਹਰੀ ਸਿਮਰਨ ਕਰ ਹੇ ਜੀਭ, ਹਰੀ ਭੱਜ ਹੇ ਜੀਭ" ਦਾ ਉਪਦੇਸ਼ ਦਿੰਦੇ ਇੱਥੇ ਹੀ ਨਹੀਂ ਰੁਕਦੇ । "ਮਨ ਬਚਨ ਵਿੱਚ ਕੰਮ ਕਾਜ ਵਿੱਚ ਤੂੰ ਹੀ ਤੂੰ, ਤੂੰ ਹੀ ਤੂੰ ਪੁਰੰਦਰ ਵਿਠੱਲ ਬੋਲੋ ।" ਇਕ ਬੜੇ ਛੋਟੇ ਜਿਹੇ ਉਗਾਭੋਗ ਵਿੱਚ ਦਸਦੇ ਹਨ ਕਿ ਤ੍ਰਿਕਰਣ ਕਿਵੇਂ ਪਰਮਾਤਮਾ ਪ੍ਰਾਪਤੀ ਵਿੱਚ ਸਹਾਈ ਹੁੰਦਾ ਹੈ :

"ਸਤਯ: ਵਤ ਧਰਮਮ ਚਰ: ਅਰਥਾਤ ਸੱਚ ਬੋਲੋ ਤੇ ਧਰਮ ਅਨੁਸਾਰ ਕੰਮ ਕਰੋ । ਇਸ ਪੁਰਾਣੇ ਵਾਕ ਵਿੱਚ ਪਹਿਲਾ ਅੱਧਾ ਮਹਤੱਤਾ ਪੂਰਣ ਤੱਤ ਤਾਂ ਸਪਸ਼ਟ ਹੈ । ਬਾਕੀ ਦਾ ਅੱਧਾ ਅਰਥਾਤ ਧਰਮ ਅਨੁਸਾਰ ਕੰਮ ਯਾਂ ਧਰਮ ਦੀ ਪਰਿਭਾਸ਼ਾ ਤੋਂ ਜਿਹੜੇ ਜਾਣੂ ਨਹੀਂ ਪੁਰੰਦਰਦਾਸ ਦੀ ਹੇਠ ਲਿਖੀ ਰਚਨਾਂ ਉਹਨਾਂ ਵਾਸਤੇ ਹੈ :

ਧਰਮ ਦੀ ਜੈ ਹੈ, ਧਰਮ ਹੈ ਦਿਵਮੰਤਰ
ਜਾਣ ਇਹ ਭੇਤ ਕਰੋ ਤੰਤਰ ।
ਜ਼ਹਿਰ ਖੁਆਏ ਜੋ, ਛੱਤੀ ਭੋਜਨ ਦਿਉ ਉਸਨੂੰ ।
ਦ੍ਵੇਸ਼ ਕਰੇ ਜੋ ਰਖਿਆ ਕਰੋ ਉਸਦੀ ।
ਝੂਠ ਜੋ ਬੋਲੇ, ਉਪਮਾ ਕਰੋ ਉਸਦੀ ।
ਧੋਖਾ ਜੋ ਦੇਵੇ ਨਾਮ ਬਾਲ ਨੂੰ ਦਿਉ ਉਸਦਾ ।
ਨਿੰਦਕ ਨੂੰ ਪ੍ਰਤੀ ਦਿਨ ਸਲਾਹੋ ।
ਬੰਦੀ ਜੋ ਬਣਾਵੇ ਮਿਲ ਉਸ ਨਾਲ ਰਹੋ ।
ਮਾਰਨ ਵਾਲੇ ਦੇ ਘਰ ਤੁਰਕੇ ਜਾਵੋ ।

ਕੁਟੱਣ ਵਾਲੇ ਨੂੰ ਆਪਣੇ ਘਰ ਬੁਲਾਵੇ ।
ਕਮਲਨੈਣ ਪੁਰੰਦਰ ਵਿਠੱਲ ਦਾ ਗੁਣਗਾਨ ਕਰੋ ।
ਧੰਨ ਹੋ ਜਾਵੋ ।

ਇਹ ਸਾਰਾ ਕੀਰਤਨ ਪਰਮਾਰਥ ਦੀ ਅੰਤਿਮ ਸਿਖਰ ਤੇ ਪੁੱਜੇ ਮਨੁਖ ਦੇ ਵਿਕਸਿਤ ਮਨ ਦਾ ਚਿਤ੍ਰਣ ਕਰਦਾ ਹੈ । ਅਜਿਹੇ ਮਨੁੱਖ ਦਾ ਮਨ ਕਿੰਨਾ ਵਿਸ਼ਾਲ ਤੇ ਉਦਾਰ ਹੋ ਜਾਂਦਾ ਹੈ । ਹਰ ਇਕ ਬੰਦ ਵਿੱਚ ਦਸਿਆ ਹੈ ਕਿ ਮਨੁਖ ਕਿਹੜੀਆਂ ਅੱਡ ਅੱਡ ਸਥਿਤੀਆਂ ਵਿੱਚ ਫੱਸ ਸਕਦਾ ਹੈ । ਯਾਂ ਕਿਸ ਤਰ੍ਹਾਂ ਦੇ ਭੈੜੇ ਬੰਦਿਆਂ ਨਾਲ ਉਸਦਾ ਵਾਹ ਉਸਦਾ ਵਾਹ ਪੈ ਸਕਦਾ ਹੈ । ਉਹਨਾਂ ਦੇ ਵਿਰੁੱਧ ਬਦੱਲੇ ਦੀ ਭਾਵਨਾ ਉਸਦੇ ਮਨ ਵਿਚ ਲੇਸਮਾਤਰ ਵੀ ਨਹੀਂ । ਉਹ ਕਿਸੇ ਦਾ ਬੁਰਾ ਨਹੀਂ ਸੋਚ ਸਕਦਾ । ਸਾਧਾਰਣ ਮਨੁਖ ਵੀ ਲਗਾਤਾਰ ਜਤਨ ਕਰਨ ਨਾਲ ਅਜਿਹੇ ਮਨ ਦੇ ਮਾਲਕ ਬਣ ਸਕਦੇ ਹਨ । ਪੁਰੰਦਰਦਾਸ ਦੇ ਇਸ ਕੀਰਤਨ ਦੀ ਪਲੱਵੀ ਵਿੱਚ ਬੜੇ ਅਰਥਪੂਰਣ ਢੰਗ ਨਾਲ ਦਸਿਆ ਹੈ "ਯਤੋ ਧਰਮ: ਤਤੋ ਜਯ: ।" ਸੰਸਕ੍ਰਿਤ ਦੀ ਇਸ ਪੰਗਤੀ ਦਾ ਸਾਰ ਹੈ "ਧਰਮ ਦੀ ਜੈ ਹੈ, ਧਰਮ ਹੈ ਦਿਵ ਮੰਤਰ ।" ਇਹ ਛੋਟਾ ਜਿਹਾ ਵਾਕ ਬੜਾ ਅਰਥਪੂਰਣ ਹੈ । ਇਸ ਦਿਵਮੰਤਰ ਦਾ ਰਹੱਸ ਜਾਣਕੇ ਜੀਉਣਾ ਚਾਹੀਦਾ ਹੈ । ਇੱਥੇ ਤੰਤਰ ਦਾ ਭਾਵ ਹੈ ਮੰਤਰ ਦੇ ਅਨੁਸਾਰ ਕੰਮ ਕਰਨਾ । ਤੰਤਰ ਸਬਦ ਦੇ ਅਰਥ ਬਹੁਤ ਵਿਆਪਕ ਹਨ । ਇਸੇ ਲਈ ਪੁਰੰਦਰਦਾਸ ਨੇ ਲਿਖਿਆ ਹੈ "ਮੰਤਰ ਅਨੁਸਾਰ ਕਰੋ ਤੰਤਰ ।" ਮੰਤਰ ਅਨੁਸਾਰ ਕੰਮਾਂ ਦਾ ਵੇਰਵਾ ਦਿੱਤਾ ਹੈ । ਧਰਮ ਦੇ ਅਨੁਸਾਰ ਕੰਮ ਤੇ ਜੀਵਨ ਜਾਚ ਨੂੰ ਅਪਣਾਉਣ ਲਈ ਕਿਹਾ ਹੈ ।

"ਉਦਾਰ ਚਰਿਤਾਨਾ: ਤੂੰ ਵਸੁਧੈਵ ਕੁੰਟਬਕ :"

ਭਾਵਭੂਤੀ ਦਾ ਇਹ ਕਥਨ ਇਥੇ ਯਾਦ ਅਉਣੋ ਨਹੀਂ ਰਹਿੰਦਾ । ਪੁਰੰਦਰਦਾਸ ਦੀ ਦ੍ਰਿਸ਼ਟੀ ਕਿੰਨੀ ਵਿਸਾਲ ਸੀ, ਇਸ ਕੀਰਤਨ ਤੋਂ ਸਪਸ਼ਟ ਹੈ । ਉਹਨਾਂ ਦੈਵੀ ਕਿਰਪਾ ਦੇ ਭਾਗੀ ਬਣਕੇ ਅਜਿਹੇ ਉੱਤਮ ਸਾਤਵਿੱਕ ਗੁਣ ਆਪਣੇ ਵਿੱਚ ਭਰ ਲਏ । ਇਸੇ ਕਰਕੇ "ਗਿਆਨ, ਭਗਤੀ, ਵੈਰਾਗ ਸੰਪੰਨ ਭਗਤੀ ਮਾਰਗ ਦੇ ਸੰਚਾਲਕ, ਦਾਸ ਸ੍ਰੇਸ਼ਟ, ਦਇਆ ਨਿੱਧੀ, ਗੁਰੂ ਪੁਰੰਦਰ ਨੂੰ ਨਮਸਕਾਰ ।" ਦਾ ਸਨਮਾਨ ਉਹਨਾਂ ਲਈ ਅਤਿ ਢੁਕੱਵਾਂ ਹੈ ।

